# ਵਰਿਆਮ

ਮਾਰਚ-ਫਰਵਰੀ, ੧੯੯੪



ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਔਰੰਗਾਬਾਦ ਸਮੇਂ ਗਾਇਨ ਕਰਦੇ ਹੋਏ ਮੋਹਨ ਸਿੰਘ ਸੁਖਦੇਵ ਸਿੰਘ, ਤਬਲੇ ਤੇ ਸੁਖਦੇਵ ਸਿੰਘ ਜਲੰਧਰ ਅਤੇ ਸਾਰੰਗੀ ਤੇ ਸੁਰਜੀਤ ਸਿੰਘ ਸੰਗਤ ਕਰ ਰਹੇ ਹਨ। (ਰਿਪੋਰਟ ਪੰਨਾ ੨੦ ਤੇ)

# ਵਰਿਆਮ

ਮਾਰਚ-ਫਰਵਰੀ-੧੯੯੪ ਜਿਲਦ-੧੯ ਅੰਕ—੪-੫

ਤਤਕਰਾ



☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ।

ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੫.੦੦ ਰੁਪਏ |
| ਸਾਲਾਨਾ ਚੰਦਾ | ੫੦.੦੦ ,, |
| ਤਿੰਨ ਸਾਲ ਵਾਸਤੇ | ੧੨੦.੦੦ ,, |
| ਚਾਰ ਸਾਲ ਵਾਸਤੇ | ੧੭੦.੦੦ ,, |
| ਪੰਜ ਸਾਲ ਵਾਸਤੇ | ੨੦੦.੦੦ ,, |
| ਉਮਰ ਭਰ ਵਾਸਤੇ | ੫੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫੦੦.੦੦ |

ਵਰਿਆਮ ਸਕਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਸਤਿਗੁਰੂ ਰਾਮ ਸਿੰਘ ਜੀ ਦੇ ਪੁਰਬ 'ਤੇ

ਭਾਈ ਕਾਨ੍ਹ ਸਿੰਘ ਨਾਭਾ ਕਲਮੀ ਨਾਮ 'ਵ੍ਰਿਜੇਸ਼' ਨੇ ਆਪਣੀ ਇਕ ਕਵਿਤਾ ਵਿਚ ਕਿਹਾ ਹੈ ਕਿ ਉਹਨਾਂ ਬਾਲ-ਅਵਸਥਾ ਵਿਚ ਗੁਰੂ ਰਾਮ ਸਿੰਘ ਜੀ ਦੀ ਅਦਭੁਤ ਮੂਰਤ ਦੇ ਦਰਸ਼ਨ ਕੀਤੇ ਸਨ। ਉਹਨਾਂ ਦੇ ਸਿਰ ਤੇ ਖੰਡਾ ਸੀ ਹੱਥ ਵਿਚ ਸਿਮਰਨੀ (ਮਾਲਾ) ਅਤੇ ਓਹ ਬਾਂਕੀ ਚੀਨੀ ਘੋੜੀ ਤੇ ਸਵਾਰ ਸਨ। ਉਹਨਾਂ ਦੀ ਏਨੀ ਮਿੱਠੀ ਬਾਣੀ ਸੀ ਕਿ ਉਸ ਦੇ ਮੁਕਾਬਲੇ ਖੰਡ ਵੀ ਫਿੱਕੀ ਲਗਦੀ ਸੀ। ਓਹਨਾਂ ਦਾ ਦਰਸ਼ਨ ਕਰਕੇ ਅੱਖੀਆਂ ਇਓਂ ਤ੍ਰਿਪਤ ਹੁੰਦੀਆਂ ਸਨ ਜਿਵੇਂ ਸੂਰਜ ਨੂੰ ਵੇਖ ਕੇ ਚੀਨੀ ਫੁੱਲ ਵਿਗਸਦਾ ਹੈ। ਕਾਵਿ-ਟੁਕੜੀ ਇੰਜ ਹੈ

ਬਾਲ ਅਵਸਥਾ ਵਿਚ 'ਵ੍ਰਿਜੇਸ਼' ਨੇ ਅਦਭੁਤ ਮੂਰਤਿ ਚੀਨੀ।
ਸਿਰ ਤੇ ਖੰਡਾ ਹੱਥ ਸਿਮਰਨੀ ਚੜ੍ਹਿਆ ਬਾਂਕੀ ਚੀਨੀ।
ਜਿਸਦੀ ਮਿੱਠੀ ਬਾਣੀ ਅੱਗੇ ਫਿੱਕੀ ਲੱਗੇ ਚੀਨੀ।
ਦਰਸ਼ਨ ਕਰਕੇ ਨੇਤ੍ਰ ਵਿਗਸਦੇ ਜਿਉਂ ਰਵਿ ਪਿਖ ਗੁਲ ਚੀਨੀ।

ਇਸ ਤੋਂ ਪਹਿਲਾਂ ਦੀ ਕਾਵਿ ਟੁਕੜੀ ਵਿਚ ਭਾਈ ਸਾਹਿਬ ਨੇ ਗੁਰੂ ਸਾਹਿਬ ਦੇ ਜੀਵਨ ਕਰਤਵ ਨੂੰ ਦਰ-ਸਾਉਂਦਿਆਂ ਹੋਇਆਂ ਤੱਤ ਕਢਿਆ ਹੈ ਕਿ ਜਦੋਂ ਸਿੱਖੀ ਬਾਗ ਖ਼ਿਜ਼ਾਂ (ਪਤਝੜ) ਨਾਲ ਗ੍ਰਸਿਆ ਗਿਆ ਤਾਂ ਉਸ ਵੇਲੇ ਬਸੰਤ ਵਾਲੇ ਦਿਨ ਬਾਬਾ (ਗੁਰੂ) ਰਾਮ ਸਿੰਘ ਬਸੰਤ ਦਾ ਹੀ ਰੂਪ ਹੋ ਕੇ ਆਏ। ਉਹਨਾਂ ਰੋਹੀ ਵਿਚ ਗੁਲਜ਼ਾਰ ਖਿੜਾ ਦਿਤੀ। ਤੇ ਸਿਮਰਨ ਦੀ ਨਦੀ ਵਹਾ ਦਿਤੀ।

ਸਿਖੀ ਬਾਗ ਖ਼ਿਜ਼ਾਂ ਜਦ ਗ੍ਰਸਿਆ
ਭਯੋ ਪਤ੍ਰ ਬਿਨ ਸਾਯਾ।
ਰੂਪ ਬਸੰਤ ਧਾਰ ਕੇ ਬਾਬਾ
ਦਿਨ ਬਸੰਤ ਦੇ ਆਇਆ
ਰੋਹੀ ਵਿਚ ਗੁਲਜ਼ਾਰ ਲਗਾਈ
ਸਿਮਰਨ ਸਰਿਤ ਵਹਾ ਕੇ
ਪ੍ਰੇਮੀ ਭੌਰ ਹੋਇ ਮਸਤਾਨੇ
ਪਾਣ ਘੁਮੇਰੀ ਆ ਕੇ।........

ਹੁਣ ਧਰਮ, ਦਰਸ਼ਨ ਅਤੇ ਇਤਿਹਾਸ ਨਾਲ ਮਸ ਰਖਣ ਵਾਲੇ ਆਈ. ਸੀ. ਐਸ. ਅਫਸਰ ਸ. ਕਪੂਰ ਸਿੰਘ ਦਾ ਕਥਨ ਦਰਜ ਕਰਦੇ ਹਾਂ ਜੋ ਉਹਨਾਂ ਦੀ ਮਸ਼ਹੂਰ ਪੁਸਤਕ

'ਸਪਤ ਸ੍ਰਿੰਗ ਵਿਚ ਦਰਜ ਹੈ। ਉਹਨਾਂ ਦਾ ਕਥਨ ਹੈ।

"ਸੱਚੀ ਗੱਲ ਤਾਂ ਇਹ ਹੈ ਕਿ ਭਾਰਤਵਰਸ਼ ਦੀ ਹਜ਼ਾਰਾਂ ਵਰ੍ਹਿਆਂ ਦੀ ਤਵਾਰੀਖ ਵਿਚ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕੋਈ ਵੀ ਇਤਿਹਾਸਕ ਵਿਅਕਤੀ ਅਜਿਹਾ ਨਹੀਂ ਹੋਇਆ, ਜਿਸ ਨੇ ਜੀਵਨ ਮਨੋਰਥ ਦਾ ਨਿਸ਼ਾਨਾ ਇਤਨਾ ਹਮਾਗੀਰ ਤੇ ਉੱਚਾ ਰਖਿਆ ਹੋਵੇ ਜਿਸ ਦਾ ਮੰਤਵ ਕਿ ਜਾਤੀ ਤੇ ਜਨਤਾ ਦੇ ਆਤਮਕ ਤੌਰ ਤੇ ਸਾਰੇ ਭਰਮਾਂ ਤੇ ਬੰਧਨਾਂ ਨੂੰ ਤੋੜ ਕੇ ਉਸਨੂੰ ਉੱਨਤੀ ਦੀ ਸਿਖਰ ਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼ ਭਾਰਤ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ।......"

ਗੁਰੂ ਰਾਮ ਸਿੰਘ ਦੀ ਸ਼ਖਸੀਅਤ ਤੇ ਪ੍ਰੋਗਰਾਮ ਬਾਰੇ ਟੂਕਾਂ ਨਾਲ ਪੁਸਤਕਾਂ ਭਰ ਸਕਦੀਆਂ ਹਨ। ਦੇਸ਼ ਦੇ ਵਡੇ ਵਡੇ ਲੀਡਰਾਂ ਤੋਂ ਲੈ ਕੇ ਹੇਠਾਂ ਤਕ ਉਹਨਾਂ ਦੀ ਕੀਰਤੀ ਕੀਤੀ ਗਈ ਹੈ। ਇਹਨਾਂ ਟੂਕਾਂ ਦੇ ਹੁੰਦਿਆਂ ਨਵੀਨ ਪੀੜ੍ਹੀ ਦੇ ਸਾਹਿਤਕ ਆਲੋਚਕ ਤੇ ਚਿੰਤਕ ਸ੍ਰੀ ਲਖਵਿੰਦਰ ਜੌਹਲ ਦੇ ਸ਼ਬਦ ਇਥੇ ਦੇਣਾ ਯੋਗ ਸਮਝਿਆ ਹੈ।

"ਨਾਮਧਾਰੀ ਸੰਪਰਦਾਇ ਦੇ ਮੁਖੀ ਸਤਿਗੁਰੂ ਰਾਮ ਸਿੰਘ ਜੀ ਦਾ ਆਗਮਨ ਭਾਰਤੀ ਸਮਾਜ ਦੀ ਗੁਲਾਮੀ ਤੋਂ ਮੁਕਤੀ ਦੀ ਦ੍ਰਿਸ਼ਟੀ ਤੋਂ ਅਤਿਕਥਨੀ ਦੀ ਹੱਦ ਤਕ ਮਹੱਤਵ-ਸ਼ਾਲੀ ਹੈ। ਇਹ ਓਹ ਸਮਾਂ ਸੀ ਜਦੋਂ ਭਾਰਤੀ ਸਮਾਜ ਅੰਗਰੇਜ਼ੀ ਸਾਮਰਾਜ ਦੀਆਂ ਘਿਨਾਉਣੀਆਂ ਜ਼ੰਜੀਰਾਂ ਵਿਚ ਬੁਰੀ ਤਰ੍ਹਾਂ ਜਕੜਿਆ ਹੋਇਆ ਸੀ ਅਤੇ ਘੋਰ ਅੰਧਕਾਰ ਵਿਚ ਕਿਧਰੇ ਵੀ ਕੋਈ ਚਾਨਣ ਦੀ ਕਿਰਨ ਨਹੀਂ ਸੀ ਦਿਸਦੀ। ਮਾਨਵੀ ਕਦਰਾਂ ਕੀਮਤਾਂ ਦਾ ਨਿਘਾਰ ਅਤੇ ਰਾਜਸੀ ਸ਼ਿਕੰਜੇ ਦੀ ਮਜ਼ਬੂਤੀ ਨੇ ਭਾਰਤੀ ਜਨਜੀਵਨ ਨੂੰ ਤਹਿਸ-ਨਹਿਸ ਕਰ ਦਿਤਾ ਸੀ। ੧੮੫੭ ਦੇ ਗ਼ਦਰ ਦੀ ਅਸਫਲਤਾ ਨੇ ਤਾ ਭਾਰਤ ਦੀ ਰਾਜਸੀ ਆਤਮਾ ਨੂੰ ਆਉਂਦੇ ਆਖਰੀ ਸਾਹ ਵੀ ਲਗਪਗ ਸੂਤ ਹੀ ਲਏ ਸਨ। ਅਨਪੜ੍ਹਤਾ ਅਤੇ ਬੇਸਾਹਸੀ ਦੇ ਅੰਨ੍ਹੇਪਨ ਨੂੰ ਭੈਣੀ ਸਾਹਿਬ ਦੀ ਧਰਤੀ ਉਤੇ ਚਮਕਦੀ ਇਕ ਕਿਰਨ ਦਿਖਾਈ ਦਿਤੀ ਉਤਰੀ ਭਾਰਤ ਦੇ ਇਸ ਖਿੱਤੇ ਵਿਚ ਇਸ ਕਿਰਨ ਦੀ ਰੌਸ਼ਨੀ ਫੈਲਣ ਲੱਗੀ ਤੇ ਫੇਰ ਇਸ ਰੌਸ਼ਨੀ ਦੇ ਤੇਜ ਨੇ ਅੰਗਰੇਜ਼ੀ ਸਾਮਰਾਜ ਦੀਆਂ ਅੱਖਾਂ ਚੁੰਧਿਆ ਦਿਤੀਆਂ। ਪੰਜਾਬੀਆਂ ਦੀ ਸੁੱਤੀ ਹੋਈ ਆਤਮਾ ਨੇ ਅੱਖ ਪੁਟੀ ਤਾਂ ਚਾਰ ਚੁਫੇਰੇ ਨੂਰ ਦਾ ਪ੍ਰਕਾਸ਼ ਸੀ ਅਤੇ ਇਹ ਪ੍ਰਕਾਸ਼ ਪੰਜਾਬੀ ਜਨ-ਸਮੂਹ ਨੂੰ ਆਜ਼ਾਦੀ ਦੀ ਲਟ ਲਟ ਬਲ ਰਹੀ ਜਵਾਲਾ ਦੀਆਂ ਰਾਹਾਂ ਤੱਕ ਲੈ ਗਿਆ। ਕੁਰਬਾਨੀ-ਦਰ-ਕੁਰਬਾਨੀ ਦੇ ਜਜ਼ਬੇ ਨੇ ਇਕ ਅੰਗੜਾਈ ਲਈ ਕਿ ਆਹੂਤੀਆਂ ਦਾ ਮੀਂਹ ਵਰ੍ਹ ਪਿਆ......"

ਇਸ ਛੋਟੇ ਜਿਹੇ ਮਜ਼ਮੂਨ ਵਾਸਤੇ ਭਾਵੇਂ ਇਹ ਟੂਕਾਂ ਕੁਝ ਲੰਮੀਆਂ ਹੀ ਜਾਪਣ, ਪਰ ਇਸ ਵਾਸਤੇ ਦਰਜ ਕੀਤੀਆਂ ਹਨ ਕਿ ਵਖ ਵਖ ਦ੍ਰਿਸ਼ਟੀਕੋਨਾਂ ਤੋਂ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖਸੀਅਤ ਦਾ ਅਕਸ ਵੇਖਿਆ ਜਾ ਸਕੇ। ਅਤੇ ਇਹ ਅਕਸ ਕਿਸੇ ਵੀ ਪਾਸਿਓਂ ਵੇਖੋ ਸਦਾ ਹੀ ਸੂਰਜ ਵਾਂਗ ਚਮਕਦਾ ਹੈ। ਸੂਰਜ ਦਾ ਅਕਸ ਸੂਰਜ ਹੀ ਹੈ।

ਕਿਹਾ ਜਾਂਦਾ ਹੈ ਕਿ ਵਿਅਕਤੀ ਨਾਲੋਂ ਵਿਚਾਰ ਵੱਡਾ ਹੁੰਦਾ ਹੈ ਅਤੇ ਵਿਚਾਰ ਓਹ ਵੱਡਾ ਹੁੰਦਾ ਹੈ ਜਿਸ ਵਿਚ ਸੱਚ ਹੋਵੇ ਪਰ ਗੁਰੂ ਨਾਨਕ ਤਾਂ ਕਹਿੰਦੇ ਹਨ ਕਿ ਸੱਚ ਨਾਲੋਂ ਸੱਚਾ ਆਚਰਣ ਉਪਰ ਹੁੰਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਵਿਚਾਰ ਵੀ ਸੱਚਾ ਅਤੇ ਫਿਰ ਉਹ ਸੱਚ ਉਹਨਾਂ ਦੇ ਆਪਣੇ ਆਚਰਣ ਵਿਚ ਵੀ ਵਿਦਮਾਨ ਸੀ ਅਤੇ ਇਸ ਸੱਚ ਆਚਰਣ ਦਾ ਸੰਚਾਰ ਉਹਨਾਂ ਲੋਕਾਂ ਵਿਚ ਕੀਤਾ ਅਤੇ ਇਸੇ ਸੱਚ ਆਚਰਣ ਭਾਵ ਜੀਵਨ ਵਿਚ ਅਮਲ ਵਿਚ ਸੱਚ ਆ ਜਾਣ ਨੂੰ ਹੀ ਤਾਂ ਗਿਆਨੀ ਗਿਆਨ ਸਿੰਘ ਨੇ ਕਿਹਾ ਸੀ ਕਿ "ਸੰਤ ਸਤਿਜੁਗ ਆ ਗਿਓ"।

ਅੱਜ ਦੀ ਦੁਨੀਆ ਨੂੰ ਆਮ ਕਰਕੇ ਅਤੇ ਇਸ ਦੇਸ਼ ਨੂੰ ਖਾਸ ਕਰਕੇ ਸਤਿਗੁਰੂ ਰਾਮ ਸਿੰਘ ਦੀ ਮਹਾਨ ਦੇਣ ਹੈ। ਇਸ ਦੇਣ ਨੂੰ ਮੰਨਦੇ ਹੋਏ ਵੀ ਗੁਰੂ ਰਾਮ ਸਿੰਘ ਜੀ ਨੂੰ ਬਣਦੀ ਮਾਣਤਾ ਦੇਣ ਨੂੰ ਜੀ ਜੇ ਨਹੀਂ ਕਰ ਰਿਹਾ ਤਾਂ ਉਸ ਕੌਮ ਅਤੇ ਦੇਸ਼ ਦੇ ਭਵਿਖ ਦੀ ਕਲਪਨਾ ਡਰਾਉਣੀ ਹੈ। ਅਜ ਮਾਨਤਾ ਦਾ ਇਕੋ-ਇਕ ਮਾਪ-ਦੰਡ ਹੈ ਵੋਟ ਸ਼ਕਤੀ। ਜੇ ਮਾਨਤਾ ਨਾਲ ਘਣੀਆਂ ਵੋਟਾਂ ਆਉਂਦੀਆਂ ਹੋਣ ਤਾਂ ਜਥੇ-ਬੰਦੀਆਂ ਤੇ ਸਰਕਾਰਾਂ ਅਤੇ ਉਹਨਾਂ ਦੇ ਪਰਸਾਰ ਪਰਚਾਰ ਸਾਧਨ ਸਿਰ ਪਰਨੇ ਹੋ ਜਾਂਦੇ ਹਨ। ਨਹੀਂ ਤਾ ਲੱਖ ਤੁਹਾਡੇ ਵਿਚਾਰ ਮਹਾਨ ਹੋਣ ਲਖ ਉਚਾ ਆਚਰਣ ਹੋਵੇ, ਸ਼ਹੀਦੀਆਂ ਨਾਲ ਤੁਸਾਂ ਰਾਹ ਰੰਗ ਦਿਤੇ ਹੋਣ, ਕੌਮ ਦੀ ਪਤਝੜ ਤੇ ਬਸੰਤ ਲਿਆਂਦੀ ਹੋਵੇ ਇਸ ਦਾ ਜ਼ਿਕਰ ਬੇਨਤੀਆਂ ਦਾ ਮੁਥਾਜ ਹੈ। ਕਦੇ ਘੱਟ ਕਦੇ ਵੱਧ, ਪਰ ਲੰਮੇ ਸਮੇਂ ਤੋਂ ਇਹ ਆਵਾਜ਼ ਉਠਦੀ ਰਹੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਦੇਸ਼ ਦੀ ਪਾਰਲੀਮੈਂਟ 'ਚ ਹੋਵੇ, ਪੰਜਾਬ ਵਿਧਾਨ ਸਭਾ ਵਿਚ ਹੋਵੇ, ਸਰਕਾਰੀ ਦਫਤਰਾਂ ਵਿਚ ਹੋਵੇ। ਤਸਵੀਰਾਂ

ਤਾਂ ਇਕ ਪਾਸੇ ਕੇਂਦਰੀ ਸਰਕਾਰ ਨੇ ਜਿਹੜੀ ਲਿਸਟ ਬਣਾਈ ਹੈ ਜਿਸ ਵਿਚ ਮਹਾਨ ਪੁਰਖਾਂ ਦੇ ਜਨਮ ਦਿਨ ਦਰਜ ਹਨ ਅਤੇ ਉਸ ਲਿਸਟ ਅਨੁਸਾਰ ਆਪਣੇ ਆਪ ਰੇਡੀਓ ਤੇ ਦੂਰ-ਦਰਸ਼ਨ ਤੇ ਇਹਨਾਂ ਦੇ ਜਨਮ ਦਿਨਾਂ ਤੇ ਪ੍ਰੋਗਰਾਮ ਦੇਣੇ ਹਨ। ਉਸ ਲਿਸਟ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਹੀ ਨਹੀਂ ਹੈ। ਇਸ ਵਾਸਤੇ ਇਹਨਾਂ ਅਧਿਕਾਰੀਆਂ ਵਾਸਤੇ ਕੋਈ ਜ਼ਰੂਰੀ ਨਹੀਂ ਕਿ ਉਹ ਗੁਰੂ ਸਾਹਿਬ ਬਾਰੇ ਪ੍ਰੋਗਰਾਮ ਦੇਣ। ਇਹ ਬੇਨਤੀ ਪੱਤਰ ਪਰਵਾਨ ਕਰਦੇ ਹੋਏ ਦਇਆਵਾਨ ਹੋ ਜਾਣ ਤਾਂ ਵੱਖਰੀ ਗੱਲ ਹੈ। ਉਂਝ ਇਹ ਦਇਆਵਾਨ ਅਕਸਰ ਹੋ ਹੀ ਜਾਂਦੇ ਹਨ, ਪਰ ਬੇਨਤੀ ਕਰਨ ਤੇ। ਪਰ ਬਹੁਤ ਵਾਰ 'ਬੇਨਤੀ' ਨਾਲੋਂ ਵਡਾ ਕੋਈ ਉਪਰੋਂ ਹੁਕਮ ਆ ਗਿਆ ਹੁੰਦਾ ਹੈ।

ਉਂਝ ਇਸ ਮਾਨਤਾ ਵਾਲੀ ਗੱਲ ਵਿਚ ਭਾਰੀ ਜ਼ੁਮੇਵਾਰੀ ਤਾਂ ਨਾਮਧਾਰੀ ਸਮਾਜ ਦੀ ਆਪਣੀ ਵੀ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਬਸੰਤ ਨੂੰ ਹੋਣ ਕਰਕੇ ਉਹਨਾਂ ਦਾ ਜਨਮ ਦਿਨ ਬਸੰਤ ਹੀ ਕਿਹਾ ਜਾਂਦਾ ਹੈ। ਇਸ ਵਾਰ ਜਨਵਰੀ ਤੋਂ ਮਾਰਚ ਦੇ ਪੂਰੇ ਤਿੰਨ ਕੁ ਮਹੀਨੇ ਭਾਰਤ ਅਤੇ ਭਾਰਤ ਤੋਂ ਬਾਹਰ ਇਹ ਬਸੰਤਾਂ ਮਨਾਈਆਂ ਗਈਆਂ ਹਨ। ਇਹ ਰਿਕਾਰਡ ਹੈ। ਬਹੁਤ ਹੀ ਉਤਸ਼ਾਹ ਅਤੇ ਸ਼ਰਧਾ ਦਾ ਮਾਹੌਲ ਬਣਿਆ ਰਿਹਾ ਹੈ, ਪਰ ਇਹਨਾਂ ਸਰਗਰਮੀਆਂ ਨੇ ਅਖਬਾਰਾਂ ਤੇ ਸਰਕਾਰੀ ਪਰਸਾਰ ਸਾਧਨਾਂ ਦਾ ਮੁਖ ਕਿਉਂ ਨਹੀਂ ਵੇਖਿਆ ? ਹੋਰ ਅਖਬਾਰਾਂ ਤੇ ਕਿਤੇ ਰਹੀਆਂ ਵਰਿਆਮ ਵਿਚ ਛਪਣ ਵਾਸਤੇ ਵੀ ਇਹ ਰਿਪੋਰਟਾਂ ਨਹੀਂ ਆਈਆਂ। ਇਕ ਦੋ ਥਾਵਾਂ ਤੇ ਸੰਪਾਦਕ ਵਰਿਆਮ ਆਪ ਗਿਆ ਤੇ ਉਹਨਾਂ ਦੀ ਰਿਪੋਰਟਿੰਗ ਹੋ ਸਕੀ। ਸਾਡੀ ਸੂਚਨਾ ਅਨੁਸਾਰ ਦੇਸੀ ਘਿਓ ਦੇ ਖੁਲ੍ਹੇ ਗੱਫੇ ਇਹਨਾਂ ਸਮਾਗਮਾਂ ਵਿਚ ਵਰਤੇ ਹਨ। ਅਸੀਂ ਇਸ ਦੇ ਵਿਰੁਧ ਜ਼ਰਾ ਵੀ ਨਹੀਂ ਅਤੇ ਇਸ ਗੱਲ ਨੂੰ ਬਿਲਕੁਲ ਗੁਸਤਾਖ਼ੀ ਨਾ ਸਮਝਿਆ ਜਾਵੇ, ਪਰ ਪਰਚਾਰ ਤੇ ਪਰਸਾਰ ਤੇ ਖਰਚ ਕਰਨ ਦੀ ਵਾਰੀ ਕਦੋਂ ਆਵੇਗੀ। ਇਹ ਸਾਡੀ ਮਾਨਸਿਕਤਾ ਦਾ ਅੰਗ ਕਦੋਂ ਬਣੇਗੀ। ਸਤਿਗੁਰੂ ਰਾਮ ਸਿੰਘ ਦੇ ਨਾਮ ਨੇ ਸਾਨੂੰ ਮਾਨਤਾ ਬਖਸ਼ੀ ਹੈ। ਉਹ ਆਪ ਮਾਨਤਾ ਦੇ ਮੁਥਾਜ ਨਹੀਂ, ਪਰ ਉਹਨਾਂ ਦੀ ਘਾਲਣਾ ਨੂੰ ਯਾਦ ਕਰਕੇ ਕੁਝ ਕਰਨ ਦਾ ਫਰਜ ਤਾਂ ਬਣਦਾ ਹੀ ਹੈ। ਇਹ ਸਮਾਜ ਦੇ ਚੇਤੰਨ ਵਰਗ ਦਾ ਫਰਜ਼ ਹੈ। ਇਹ ਗੱਲ ਆਮ ਸੰਗਤਾਂ ਦਾ ਵੀ ਧਿਆਨ ਵੀ ਮੰਗਦੀ ਹੈ ਕਿ ਆਪ ਸੁਚੇਤ ਤੇ ਸਕ੍ਰਿਅ ਹੋਣਾ ਅਤੇ ਸਰਕਾਰ ਤੇ ਦਬਾਅ ਪਾਉਣਾ। ਸਤਿਗੁਰੂ ਰਾਮ ਸਿੰਘ ਜੀ ਦਾ ਜੱਸ ਏਡਾ ਵਡਾ ਹੈ ਕਿ ਉਸ ਬਾਰੇ ਭਾਈ ਧਿਆਨ ਸਿੰਘ ਦਾ ਇਹ ਦੋਹਰਾ ਹੀ ਸਾਡੇ ਵਿਚਾਰਾਂ ਦੀ ਤਰਜਮਾਨੀ ਕਰਦਾ ਹੈ।

ਗੁਰ ਕਾ ਜੱਸ ਹੈ ਸੈਲ ਨਿਬਾਤੇ
ਮੈ ਚੀਟੀ ਕਿਆ ਚੁਕ ਹਓ ਤਾਤੇ

ਗੁਰੂ ਦਾ ਜੱਸ ਮਿਸ਼ਰੀ ਦੇ ਪਹਾੜ ਵਾਂਗ ਹੈ। ਮੈਂ ਕੀੜੀ ਉਸ ਵਿਚੋਂ ਕਿੰਨਾ ਕੁ ਚੁਕ ਸਕਦੀ ਹਾਂ। ਪਰ ਕੀੜੀ ਆਪਣੀ ਸਮਰਥਾ ਅਨੁਸਾਰ ਜ਼ਰੂਰ ਕੁਝ ਨਾ ਕੁਝ ਕਰਦੀ ਰਹਿੰਦੀ ਹੈ।

—ਜਗਦੀਸ਼ ਸਿੰਘ

## ਵਰਿਆਮ ਬਾਰੇ ਜਾਣਕਾਰੀ


ਫਾਰਮ ੪ ਦੇਖੋ ਨਿਯਮ ੮

| | | |
|---|---|---|
| ੧. | ਪ੍ਰਕਾਸ਼ਨ ਸਥਾਨ : | ਲਾਡੋਵਾਲੀ ਰੋਡ ਜਲੰਧਰ |
| ੨. | ਪ੍ਰਕਾਸ਼ਨ ਦਾ ਸਮਾਂ | ਮਾਸਕ |
| ੩. | ਛਾਪਣ ਵਾਲੇ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| | ਪਤਾ | ਮਾਸਕ ਵਰਿਆਮ ਲਾਡੋਵਾਲੀ ਰੋਡ ਜਲੰਧਰ |
| ੬. | ਉਨ੍ਹਾਂ ਵਿਅਕਤੀਆਂ ਦੇ ਨਾਂਅ ਅਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹਨ ਤੇ ਕੁਲ ਪੂੰਜੀ ਦੇ ਇਕ ਤੋਂ ਵਧ ਪ੍ਰਤੀਸ਼ਤ ਦੇ ਭਾਈਵਾਲ ਹੋਣ। | ਜਗਦੀਸ਼ ਸਿੰਘ ਮਾਸਕ ਵਰਿਆਮ ਲਾਡੋਵਾਲੀ ਰੋਡ ਜਲੰਧਰ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਉਪਰ ਦਿਤੇ ਵੇਰਵੇ ਮੇਰੀ ਜਾਣਕਾਰੀ ਅਤੇ ਵਿਸ਼ਵਾਸ਼ ਦੇ ਅਨੁਸਾਰ ਠੀਕ ਹਨ।

ਸਹੀ/—
(ਜਗਦੀਸ਼ ਸਿੰਘ)
ਮਿਤੀ ੨੮-੨-੧੯੯੪ ਪ੍ਰਕਾਸ਼ਕ ਤੇ ਹਸਤਾਖਰ

# ਹਉਮੈ ਬੂਝੈ ਤਾ ਦਰੁ ਸੂਝੈ

—ਗੁਰੂਬਚਨ ਸਿੰਘ ਚੰਡੀਗੜ੍ਹ

ਉਹ ਏਥਨਜ਼ ਦੀ ਇਕ ਠੰਢੀ ਰਾਤ ਸੀ। ਸ਼ਾਮ ਤੋਂ ਸੜਕਾਂ ਬੇ ਰੌਣਕ ਹੋਣ ਲਗ ਪਈਆਂ ਸਨ। ਲਗ ਭਗ ਅੱਧੀ ਰਾਤ ਦਾ ਸਮਾਂ। ਇਕ ਪਰਛਾਵਾਂ ਆਪਣੇ ਆਪਣੇ ਆਪ ਵਿਚ ਡੁੱਬਾ ਹੋਇਆ ਤੁਰੀ ਜਾ ਰਿਹਾ ਸੀ। ਇਉਂ ਜਾਪਦਾ ਸੀ ਜਿਵੇਂ ਕਿਸੇ ਗਹਿਰੇ ਵਿਚਾਰ ਮੰਥਨ ਵਿਚ ਲੀਨ ਹੋਵੇ। ਇਹ 'ਪਰਛਾਵਾਂ' ਕੋਈ ਹੋਰ ਨਹੀਂ ਵਿਸ਼ਵ ਪ੍ਰਸਿਧ ਦਾਰਸ਼ਨਿਕ ਸੁਕਰਾਤ ਸੀ। ਡੰਡਾ ਖੜਕਾਂਦਾ ਹੋਇਆ ਚੌਕੀਦਾਰ ਸਾਹਮਣੇ ਆ ਗਿਆ। ਹਨੇਰੇ ਵਿਚ ਪਰਛਾਵੇਂ ਨੂੰ ਵੇਖ ਕੇ ਸਤਰਕ ਹੋ ਗਿਆ। ਡੰਡੇ ਤੇ ਹਥਾਂ ਦੀ ਪਕੜ ਮਜ਼ਬੂਤ ਹੋਈ ਤੇ ਕੜਕ ਕੇ ਕਿਹਾ, "ਤੂੰ ਕੌਣ ਹੈਂ ?"

ਆਪਣੀ ਹੀ ਖੋਜ ਵਿਚ ਡੁੱਬੇ ਹੋਏ ਸੁਕਰਾਤ ਨੂੰ ਜਿਵੇਂ ਇਕ ਹੋਰ ਜਗਿਆਸੂ ਮਿਲ ਗਿਆ। ਸੁਕਰਾਤ ਨੇ ਹੱਥ ਜੋੜ ਲਏ ਤੇ ਧੀਮੇ ਸ਼ਬਦਾਂ ਵਿਚ ਕਿਹਾ, "ਹੇ ਮਿਤਰ ਜਦੋਂ ਦੀ ਹੋਸ਼ ਸੰਭਾਲੀ ਹੈ। ਆਪਣੇ ਆਪ ਤੋਂ ਇਹੀ ਪੁਛਦਾ ਰਿਹਾ ਹਾਂ, "ਮੈਂ ਕੌਣ ਹਾਂ ? ਤੂੰ ਦਸ। ਤੇ ਸ਼ਾਇਦ ਤੈਥੋਂ ਕੁਝ ਜਾਣਕਾਰੀ ਮਿਲ ਸਕੇ।

ਇਹ ਹੀ ਛੋਟਾ ਜਿਹਾ ਦਿਸਨ ਵਾਲਾ ਪ੍ਰਸ਼ਨ, ਰਿਸ਼ੀਆਂ ਮੁਨੀਆਂ, ਪੀਰਾਂ ਸੰਤਾਂ ਮਹਾਂ ਪੁਰਖਾਂ ਨੂੰ ਅੰਦੋਲਿਤ ਕਰਦਾ ਹੈ 'ਆਤਮ ਮੰਥਨ' ਲਈ। ਇਸ ਗੁੱਥੀ ਨੂੰ ਸੁਲਝਾਉਣ ਲਈ। ਆਪਣੇ ਅੰਦਰ ਗੋਤੇ ਲਾਣ ਆਪਣੇ ਅੰਦਰ ਡੁੱਬਣ ਦੀ ਇਹ ਸਾਰੀ ਕਿਰਿਆ ਹੀ 'ਭਗਤੀ' ਕਹਾਈ।

"ਜਿਨ ਖੋਜਾ ਤਿਨ ਪਾਇਆ,
ਗਹਿਰੇ ਪਾਣੀ ਪੈਠ"--ਕਬੀਰ

ਆਦਿ ਸ਼ੰਕਰਾਚਾਰੀਆ ਆਪਣੀ ਮਾਤਾ ਦੇ ਨਾਲ ਇਕ ਕੁਟੀਆ ਵਿਚ ਰਹਿੰਦੇ ਸਨ। ਹਮੇਸ਼ਾ ਗਮਗੀਨ ਰਹਿਣ ਵਾਲਾ ਇਹ ਯੁਵਕ ਕਿਸੇ ਪ੍ਰਸ਼ਨ ਦੀ ਖੋਜ ਵਿਚ ਉਲਝਿਆ ਰਹਿੰਦਾ। ਅਕਸਰ ਬਹਿਬਲ ਹੋ ਜਾਂਦਾ। ਮਾਤਾ ਦੇ ਪੈਰ ਫੜ ਲੈਂਦਾ ਤੇ ਕਹਿੰਦਾ "ਮਾਤੇ ਕੋ ਆਮ ?" ਅਰਥਾਤ-ਹੇ ਮਾਂ, ਮੈਂ ਕੌਣ ਹਾਂ। ਬੇਨਤੀ ਕਰਦਾ ਮਾਂ ਮੈਨੂੰ ਸੰਨਿਆਸ ਦੀ ਆਗਿਆ ਦੇ। ਮੈਨੂੰ ਜੀਉਣ ਨਹੀਂ ਦਿੰਦਾ ਇਹ ਪ੍ਰਸ਼ਨ। ਮੈਂ ਹੱਲ ਚਾਹੁੰਦਾ ਹਾਂ ਇਸ ਗੁੱਥੀ ਦਾ। ਇਕ ਦਿਨ ਮਾਤਾ ਤੋਂ ਆਗਿਆ ਲੈ ਕੇ ਸੰਨਿਆਸੀ ਹੋ ਗਏ। ਦੇਸ਼ ਦੀਆਂ ਚੌਹਾਂ ਦਿਸ਼ਾਵਾਂ ਦੀ ਯਾਤਰਾ ਕੀਤੀ। ਸਾਰਾ ਜੀਵਨ ਬੀਤ ਗਿਆ ਇਸੇ ਪ੍ਰਸ਼ਨੋਤਰ ਦੀ ਖੋਜ ਵਿਚ। ਅੰਤ ਜਦੋਂ ਉਸ 'ਪਰਮ' ਨੂੰ ਜਾਣਿਆ ਤਾਂ ਕਿਹਾ "ਅਹਮ ਬ੍ਰਹਮ ਅਸਮੀ"—ਅਰਥਾਤ ਮੈਂ ਹੀ ਬ੍ਰਹਮ ਹਾਂ।

"ਦੇਖਹੁ ਅਚਰਜੁ ਭਇਆ ॥
ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ
ਸੋ ਰਿਦੈ ਗੁਰਿ ਦਇਆ॥

—ਗੁਰੂ ਅਰਜਨ ਦੇਵ

ਆਪਣੇ ਆਪ ਦਾ ਬੋਧ (ਗਿਆਨ) ਹੀ ਬੁੱਧ ਹੋਣਾ ਹੈ। ਆਪਣੇ ਆਪ ਦੀ ਖੋਜ ਪੂਰਨ ਯਾਤਰਾ ਦਾ ਨਾਂ ਹੀ ਨਾਨਕ ਹੈ, ਕਬੀਰ ਅਤੇ ਮਹਾਂਬੀਰ ਹੈ। ਮੈਂ ਬ੍ਰਹਮ ਹਾਂ ਦਾ ਅਰਥ ਹੈ ਕਿ ਮੈਂ "ਇਹ ਸਰੀਰ ਨਹੀਂ।" ਆਪਣੇ ਆਪ ਨੂੰ ਜਾਣ ਲੈਣ ਦਾ ਅਰਥ ਹੈ ਕਿ "ਮੈਂ" ਤਾਂ ਹੈ ਹੀ ਨਹੀਂ

ਸਭ ਮਹਿ ਰਵਿ ਰਹਿਆ ਪ੍ਰਭ ਏਕੈ
ਪੇਖਿ ਪੇਖਿ ਨਾਨਕ ਬਿਗਸਾਈ ॥

ਜਿਸ ਖਿਣ ਤੋਂ ਜਾਣ ਲਿਆ ਉਸ ਖਿਨ ਤੋਂ "ਮੈਂ" ਨਾ ਰਿਹਾ। ਪਰਮੇਸ਼ਰ ਦਾ 'ਅੰਸ਼' ਬਣ ਗਿਆ। ਹੁਣ ਮੈਂ ਕਰਤਾ ਨਾ ਰਿਹਾ। ਉਸ ਅਕਾਲ ਪੁਰਖ ਦੀ ਰਜ਼ਾ ਦਾ ਨਮਿਤ ਮਾਤਰ ਬਣ ਗਿਆ। ਅਹੰਕਾਰ ਨੂੰ ਬੂੰਦ ਬੂੰਦ ਗਾਲਣ ਦਾ ਨਾਂ ਹੀ ਹੈ ਭਗਤੀ ਹੈ। "ਮੈਂ" ਨੂੰ ਆਪਣੇ ਆਪ ਤੇ ਸਰਬ ਵਿਆਪੀ ਦੇ ਵਿਚੋਂ ਬਾਹਰ ਕਰ ਦੇਣਾ ਹੀ ਧਰਮ ਦੀ ਪਹਿਲੀ ਪੌੜੀ ਹੈ। ਇਸੇ ਕਰਕੇ ਗੁਰੂ ਨਾਨਕ ਕਹਿੰਦੇ ਹਨ 'ਹਉਮੈ ਬੂਝੈ ਤਾ ਦਰੁ ਸੂਝੈ' ਅਰਥਾਤ ਰੱਬ ਦੇ ਦਰ ਨੂੰ ਦੇਖਣ ਤੋਂ ਪਹਿਲਾਂ ਤੈਨੂੰ ਆਪਣੇ ਆਪ ਨੂੰ ਬੁੱਝ ਲੈਣਾ ਪਵੇਗਾ। ਆਪਣੇ ਆਪ ਨੂੰ ਜਾਣਦਿਆਂ ਹੀ ਅਵਲੋਕਤ ਹੋ ਉਠੇਗਾ। ਉਸ ਵਿਰਾਟ ਦਾ ਦਵਾਰ ਆਪੇ ਨੂੰ ਪ੍ਰਾਪਤ ਕਰਦਿਆਂ ਹੀ ਮਿਲ ਜਾਏਗਾ ਉਹ ਪਰਮ ਤੱਤ। ਪੰਚਮ ਪਾਤਸ਼ਾਹ ਫਰਮਾਉਂਦੇ ਹਨ

ਅੰਤਰਿ ਅਲਖੁ ਨਾ ਜਾਈ ਲਖਿਆ
ਵਿਚਿ ਪੜਦਾ ਹਉਮੈ ਪਾਈ।
ਮਾਇਆ ਮੋਹਿ ਸਭੋ ਜਗੁ ਸੋਇਆ
ਇਹੁ ਭਰਮੁ ਕਹਹੁ ਕਿਉ ਜਾਈ ॥

ਆਪਣੇ ਅੰਤਰ ਦਾ ਅਲਖ ਕਹਿ ਜਾਣ ਦਾ ਅਰਥ ਹੈ ਕਿ ਆਪਣੇ ਅਤੇ ਉਸ 'ਪਿਆਰੇ' ਦੇ ਵਿਚਕਾਰ ਹਉਮੈਂ ਦਾ ਪੜਦਾ ਰਹਿ ਗਿਆ ਅਤੇ ਉਸ ਪੜਦੇ ਵਿਚੋਂ ਮਾਹੀ ਦਾ ਦੀਦਾਰ ਅਧੂਰਾ ਰਹਿ ਗਿਆ।

ਪਤੰਜਲੀ ਦਾ ਯੋਗ ਸੂਤਰ ਹੈ।

"ਤਤਪ੍ਰਤੀ ਸੇਧਾਰਥਮ, ਏਕ ਤਤਵ ਅਭਿਯਾਸ"

ਅਰਥਾਤ ਇਕੋ ਹੀ ਤੱਤ ਹੈ ਇਹੀ ਭਾਵ ਉਸ ਦੀ ਅਰਚਨਾ ਹੈ, ਜਦੋਂ ਤਕ ਮੈਂ ਹਾਂ, ਮੇਰਾ ਹਉਮੈ ਹੈ। ਜਦੋਂ ਮੈਂ ਨੂੰ ਬੁੱਝ ਲਿਆ ਤਾਂ।

'ਕਬੀਰ ਮੇਰਾ ਮੁਝ ਮਹਿ ਕਿਛੁ ਨਹੀ
ਜੋ ਕਿਛੁ ਹੈ ਸੋ ਤੇਰਾ ॥'

ਦਾ ਭਾਵ ਆ ਗਿਆ। ਜਦੋਂ ਮੈਂ ਹੀ ਨਹੀਂ, ਕੋਈ ਕਿਰਿਆ ਕੋਈ ਵਸਤ ਮੇਰੀ ਨਹੀਂ, ਕਿਉਂਕਿ ਮੈਂ ਤਾਂ ਬਸ ਨਮਿਤ ਮਾਤਰ ਬਣ ਗਿਆ, ਉਸ ਅਕਾਲ ਪੁਰਖ ਦੀ 'ਰਜ਼ਾ' ਦਾ ਕਿ ਮੈਂ ਤਾਂ ਬਸ ਕਾਠ ਕੀ ਪੂਤਰੀ ਬਣ ਗਿਆ ਉਸ ਨਚਾਵਨਹਾਰ ਦੀ।

ਏਹੀ ਭਾਵ ਹੈ ਭਗਵਾਨ ਕ੍ਰਿਸ਼ਨ ਦੇ ਨਿਸ਼ਕਾਮ ਕਰਮ ਦਾ। ਇਹੋ ਹੈ ਬੇਦ ਬਿਆਸ ਦੀ ਪ੍ਰਗਿਆ। ਇਹੋ ਹੈ ਪਤੰਜਲੀ ਦਾ ਯੋਗ ਸੂਤਰ। ਏਹੀ ਹੈ ਮੁਹੰਮਦ ਸਾਹਿਬ ਦੇ ਨਿਜਾਤ ਦਾ ਅਰਥ, ਕਬੀਰ ਦੇ ਮਰਣ ਦਾ ਭਾਵ, ਮਹਾਬੀਰ ਦੀ ਨਿਰਲੀਪਤਤਾ, ਬੁੱਧ ਦੇ ਨਿਰਵਾਨ ਅਤੇ ਗੁਰੂ ਨਾਨਕ ਦੇ 'ਜੀਵਨ ਮੁਕਤ' ਦਾ ਸਾਰ ਵੀ ਬਸ ਏਹੋ।

## ਪਾਠਕਾਂ ਲਈ ਬੇਨਤੀ

੧. ਤੁਹਾਨੂੰ ਵਰਿਆਮ ਠੀਕ ਸਮੇਂ ਪਹੁੰਚ ਰਿਹਾ ਹੈ ਜਾਂ ਨਹੀਂ। ਇਸ ਬਾਰੇ ਚਿੱਠੀ ਰਾਹੀਂ ਸੂਚਨਾ ਦੇ ਕੇ ਧੰਨਵਾਦੀ ਬਣਾਓ।

੨. ਵਰਿਆਮ ਵਿਚ ਛਪਦੀ ਸਾਮਗਰੀ ਤੁਹਾਨੂੰ ਕਿਵੇਂ ਦੀ ਲਗਦੀ ਹੈ ਇਸ ਬਾਰੇ ਵੀ ਲਿਖੋ ਅਤੇ ਆਪਣੇ ਸੁਝਾਓ ਵੀ ਲਿਖੋ।

੩. ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸਜਣਾਂ ਨੂੰ ਵਰਿਆਮ ਦੇ ਗ੍ਰਾਹਕ ਬਨਣ ਵਾਸਤੇ ਪ੍ਰੇਰੋ। —ਮੈਨੇਜਰ



## ਕਵਿਤਾ

—ਹਰਭਜਨ ਸਿੰਘ ਬਾਜਵਾ—

ਦੁੱਧ ਜਿਹਾ ਸੀ ਚਿੱਟਾ,
ਦਹੀ ਦੇ ਫੁਟਾਂ ਵਰਗਾ।

ਬਰਫ ਨਾਲੋਂ ਸੀ ਠੰਡਾ,
ਨਰਮੇ ਨਾਲੋਂ ਨਿੱਘਾ।

ਜੀਵਨ ਸੰਜਮ,
ਮਹਾਂ ਰਿਸ਼ੀਆਂ ਨਾਲੋਂ ਵੱਡਾ।
ਹਾਸੇ ਖੇੜੇ ਵੰਡਦਾ.
ਫੁਲਾਂ ਵਾਂਗੂ ਹਰ ਵੇਹੜੇ।

ਹੱਸੂ ਹੱਸੂ ਕਰਦਾ ਮੁਖ ਉਸਦਾ।
ਖਿੜਿਆ ਖਿੜਿਆ ਚੇਹਰਾ।

ਚੰਨ ਚਾਨਣੀ ਨਾਲੋਂ ਚਿੱਟੀ,
ਉਸ ਦੀ ਚਿੱਟੀ ਸ਼ਾਨ।

ਲੋਕੀਂ ਆਖਣ ਬਾਬਾ ਕੂਕਿਆਂ ਦਾ
ਮੈਂ ਕਹਨਾਂ ਭਗਵਾਨ।

## ਭੁਲਰ ਦੀ ਕਹਾਣੀ

ਪੰਨਾ ੮ ਤੇ ਸ: ਗੁਰਬਚਨ ਸਿੰਘ ਭੁੱਲਰ ਦੀ ਕਹਾਣੀ 'ਖ਼ੂਨ' ਛਪੀ ਹੈ। ਭੁੱਲਰ ਸਾਹਿਬ ਹਰੜਾਂ ਵਰਗੀਆਂ ਠੋਸ ਤੇ ਗੁਣਕਾਰੀ ਕਹਾਣੀਆਂ ਲਿਖਣ ਵਾਲੇ ਨਾਮਵਰ ਸਾਹਿਤਕਾਰ ਹਨ। ਮਨੁੱਖ ਦੀਆਂ ਅੰਦਰਲੀਆਂ ਭਾਵਨਾਵਾਂ ਨੂੰ ਵਿਅਕਤ ਕਰਨ ਦੇ ਮਾਹਰ। ਇਹ ਕਹਾਣੀ ਉਹਨਾਂ ਦੀਆਂ ਬਹੁ-ਚਰਚਿਤ ਰਚਨਾਵਾਂ 'ਚੋਂ ਇਕ ਹੈ। ਵਰਿਆਮ ਦੇ ਕਾਲਮਾਂ ਵਿਚ ਪੰਜਾਬੀ ਸਾਹਿਤ ਦੀਆਂ ਚੋਣਵੀਆਂ ਕਹਾਣੀਆਂ ਪੇਸ਼ ਕੀਤੀਆਂ ਜਾਂਦੀਆਂ ਰਹਿਣਗੀਆਂ। —ਸੰਪਾਦਕ

# ਖ਼ੂਨ

—ਗੁਰਬਚਨ ਸਿੰਘ ਭੁੱਲਰ

ਕਰਤਾਰੇ ਨੇ ਕਿੱਲੀ ਉਤੋਂ ਤਲਵਾਰ ਲਾਹੀ, ਮਿਆਨ ਵਿਚੋਂ ਕੱਢੀ ਅਤੇ ਉਹਦੀ ਧਾਰ ਉਤੇ ਖੱਬੇ ਹੱਥ ਦਾ ਗੂਠਾ ਫੇਰਿਆ। ਉਹ ਵਿਹੜੇ ਵਿਚ ਖੜ੍ਹੀ ਟਾਹਲੀ ਕੋਲ ਆਇਆ। ਬਾਂਹ ਜਿੰਨਾ ਮੋਟਾ ਇਕ ਡਾਹਣਾ ਪੋਰੋ ਨਾਲੋਂ ਪਾਟ ਕੇ ਚੜ੍ਹਦੇ ਵਾਲੇ ਪਾਸੇ ਨੂੰ ਵਧਿਆ ਹੋਇਆ ਸੀ। ਉਹਨੇ ਤਲਵਾਰ ਦਾ ਭਰਵਾਂ ਵਾਰ ਕੀਤਾ, ਡਾਹਣਾ ਮੂਲੀ ਦੇ ਡੱਕਰੇ ਵਾਂਗ ਧਰਤੀ ਉਤੇ ਆ ਪਿਆ। ਤਲਵਾਰ ਚੁੰਮ ਕੇ ਉਹਨੇ ਮਿਆਨ ਵਿਚ ਪਾਈ ਅਤੇ ਘਰੋਂ ਬਾਹਰ ਨਿਕਲ ਗਿਆ।

ਸੱਥ ਵਿਚੋਂ ਘਰ ਨੂੰ ਆਉਂਦੇ ਨੇ ਉਹਨੇ ਚੌਕੀਦਾਰ ਦਾ ਹੋਕਾ ਸੁਣਿਆ ਸੀ। ਮੁਰੱਬਾਬੰਦੀ ਵਾਲੇ ਪਟਵਾਰੀ ਪਿੰਡ ਵਿਚ ਆ ਗਏ ਸਨ। ਇਹ ਹੋਕਾ ਜਿਵੇਂ ਉਹ ਫੂਕ ਸੀ, ਜੋ ਚਿਰਾਂ ਤੋਂ ਧੁਖਦੇ ਘਾਹ-ਫੂਸ ਦੇ ਮਚੂੰ-ਮਚੂੰ ਕਰਦੇ ਢੇਰ ਵਿਚ ਲਾਟ ਬਾਲ ਦਿੰਦੀ ਹੈ। ਕਈ ਸਾਲਾਂ ਤੋਂ ਉਹਦੇ ਦਿਲ ਦੀ ਇਕ ਨੁੱਕਰ ਵਿਚ ਇਕ ਅੱਚਵੀ ਜਿਹੀ ਲੱਗੀ ਰਹਿੰਦੀ ਸੀ, ਪਰ ਉਹ ਕਿਸੇ ਸਿੱਟੇ ਉਤੇ ਨਹੀਂ ਸੀ ਪੁਜ ਸਕਿਆ। ਹੁਣ ਉਹਨੇ ਸੋਚਿਆ ਕਿ ਵੇਲਾ ਆ ਗਿਆ ਸੀ। ਜੇ ਉਹਨੇ ਕੁਝ ਕਰਨਾ ਹੀ ਸੀ, ਤਾਂ ਹੁਣੇ ਕਿਉਂ ਨਾ ਕਰੇ, ਜਦੋਂ ਨਾਲ ਹੀ ਜ਼ਮੀਨ ਵਾਲੀ ਗੱਲ ਦਾ ਮੁਰੱਬਾਬੰਦੀ ਵਿਚ ਤੋਪਾ ਭਰਿਆ ਜਾਵੇ।

ਘਰੋਂ ਨਿਕਲ ਕੇ ਕਰਤਾਰਾ ਦੋ ਕੁ ਮੀਲ ਦੂਰੋਂ ਲੰਘਦੀ ਪੱਕੀ ਸੜਕ ਵੱਲ ਜਾਂਦੇ ਰਾਹ ਨਾ ਪਿਆ। ਉਹ ਅਗਲੇ ਪਿੰਡ ਦੇ ਅੱਡੇ ਵਲ ਜਾਂਦੀ ਸੁੰਨੀ ਡੰਡੀ ਉਤੇ ਤਿੱਖੀ ਤੋਰ ਤੁਰਿਆ ਜਾ ਰਿਹਾ ਸੀ। ਪੰਦਰਾਂ ਘੁਮਾਂ ਦੀ ਗੱਲ ਵੀ ਕੋਈ ਛੋਟੀ ਨਹੀਂ ਸੀ, ਪਰ ਉਹ ਤਾਂ ਆਪਣੇ ਭਵਿੱਖ ਦੇ ਇਕ ਵੈਰੀ ਦੀ ਅਲਖ ਮੁਕਾਉਣ ਚਲਿਆ ਸੀ। ਉਹ ਚਾਹੁੰਦਾ ਸੀ ਕਿ ਉਹਦੇ ਜਾਂਦੇ ਜਾਂ ਆਉਂਦੇ ਦੇ ਕੋਈ ਬੰਦਾ ਮੱਥੇ ਨਾ ਲੱਗੇ। ਆਪਣੇ ਕਾਰੇ ਦੀ ਗੰਭੀਰਤਾ ਸੋਚ ਕੇ ਉਹਦਾ ਦਿਲ ਤੇਜ਼-ਤੇਜ਼ ਧੜਕਣ ਲਗਦਾ। ਪਹਿਲਾਂ ਉਹਨੇ ਰਾਤ ਦੀ ਗੱਡੀ ਜਾਣਾ ਸੋਚਿਆ ਸੀ, ਪਰ ਇਸ ਤਰ੍ਹਾਂ ਅਗੇ ਦਿਨ ਆ ਜਾਣਾ ਸੀ। ਅਜਿਹੇ ਕੰਮ ਕਰਨ ਵਾਲਿਆਂ ਨੂੰ ਤਾਂ ਅਗੇ ਰਾਤ ਚਾਹੀਦੀ ਹੈ।

ਕਈ ਵਾਰ ਕਰਤਾਰਾ ਆਪਣੇ ਜੁੰਡੀ ਦੇ ਯਾਰਾਂ ਨਾਲ ਬੈਠਾ ਸ਼ਰਾਬ ਪੀ ਰਿਹਾ ਹੁੰਦਾ, ਤਾਂ ਫੜ੍ਹ ਮਾਰਦਾ, "ਆਪਣੇ ਮੂਹਰੇ ਤਾਂ ਬਾਈ ਇਕ ਵੇਲੇ ਦਰਿਆਵਾਂ ਦੇ ਪਾਣੀ ਅਟਕ ਜਾਂਦੇ ਐ!"

ਕਦੀ-ਕਦੀ ਢਾਣੀ ਵਿਚੋਂ ਕੋਈ ਟਕੋਰ ਲਾਉਂਦਾ, "ਜੀਹਦੀ ਮਾਂ ਘਰੋਂ ਕਢੀ ਐ, ਕਰਤਾਰਿਆ, ਓਹੋ ਤੇਨੂੰ ਪੁੱਛੂ ਬਈ ਦਰਿਆਵਾਂ ਦੇ ਪਾਣੀ ਕਿਵੇਂ ਅਟਕਦੇ ਹੁੰਦੇ ਐ। ਉਹ ਵੀ ਹੁਣ ਦਹੀਂ ਨਾਲ ਟੁੱਕ ਖਾਂਦਾ ਹੋਣੈਂ।"

ਕਰਤਾਰਾ ਕੱਚਾ ਹੋ ਕੇ ਆਖਦਾ, ਉਹ ਤਾਂ ਕੀੜੇ-ਪਤੰਗੇ ਜਿੰਨਾ ਛੋਕਰਾ ਮੇਰਾ ਕੀ ਕਰੂ...ਨਾਲੇ ਸਾਲਿਓ, ਉਹਦੀ ਮਾਂ ਮੈਂ ਘਰੋਂ ਕਢੀ ਐ ਓਇ?"

ਜਦੋਂ ਵੀ ਅਜਿਹੀ ਗੱਲ ਛਿੜਦੀ, ਆਈ-ਗਈ ਹੋ ਜਾਂਦੀ। ਪਰ ਕਰਤਾਰੇ ਉਤੇ ਇਕ ਅਸਰ ਛੱਡ ਜਾਂਦੀ। ਉਹਨੂੰ ਲਗਦਾ, ਠੀਕ ਹੀ ਉਹਦਾ ਭਵਿੱਖ ਦਾ ਵੈਰੀ ਦੂਰ ਬੈਠਾ ਦਹੀਂ ਨਾਲ ਟੁੱਕ ਖਾ ਰਿਹਾ ਹੈ। ਕੀ ਹੋਇਆ ਜੇ ਉਹ ਅੱਜ ਕੀੜਾ-ਪਤੰਗਾ ਹੈ, ਕਲ੍ਹ ਨੂੰ ਉਹ ਵੱਡਾ ਹੋ ਕੇ ਸੱਪ ਵੀ ਬਣ ਸਕਦਾ ਹੈ।

ਨਰਮ ਜਿਹਾ ਦੁਪਹਿਰਾ ਹੋ ਚਲਿਆ ਸੀ। ਬੱਸ ਆਈ। ਕਰਤਾਰੇ ਨੇ ਸ਼ੁਕਰ ਕੀਤਾ, ਬੱਸ ਵਿਚ ਉਹਦੇ ਪਿੰਡ ਦਾ ਕੋਈ ਬੰਦਾ ਨਹੀਂ ਸੀ। ਉਹ ਵਿਚਕਾਰ ਜਿਹੇ ਕਰਕੇ ਬਾਰੀ ਕੋਲ ਦੀ ਸੀਟ ਉਤੇ ਬੈਠ ਗਿਆ। ਉਹ ਸੋਚ ਰਿਹਾ ਸੀ ਕਿ ਜੱਗਰ ਦੇ ਕਤਲ ਵਾਲੇ ਮਾਮਲੇ ਵਿਚ ਉਹ ਲੋਕਾਂ ਦੀ ਨਜ਼ਰ ਵਿਚ ਅਸਲੋਂ ਹੀ ਸਾਫ ਨਹੀਂ ਸੀ। ਜੱਗਰ ਦੇ ਕਤਲ ਵੇਲੇ ਪਿੰਡ ਵਿਚ ਉਹਦੇ ਬਾਰੇ ਭਾਂਤ-ਭਾਂਤ ਦੀਆਂ ਗੱਲਾਂ ਉਡੀਆਂ ਸਨ। ਕੋਈ ਕਹਿੰਦਾ ਸੀ ਕਿ ਉਹਦਾ ਸਿੱਧਾ ਹੱਥ ਸੀ, ਕੋਈ ਕਹਿੰਦਾ ਸੀ ਕਿ ਉਹਨੂੰ ਪਤਾ ਜ਼ਰੂਰ ਸੀ। ਆਮ ਚਰਚਾ ਸੀ ਕਿ ਪਹਿਲਾਂ ਪੁਲਸ ਦੀ ਉਹਨੂੰ ਵੀ ਵਿਚੇ ਰੱਖਣ ਦੀ ਸਲਾਹ ਸੀ, ਪਰ ਉਹ ਰਾਤੋ-ਰਾਤ ਥਾਣੇਦਾਰ ਨੂੰ ਰਕਮ ਝੋਕ ਆਇਆ ਸੀ।

ਖ਼ੁਦ ਕੁਲਵੰਤੋ ਨੂੰ ਸ਼ੱਕ ਸੀ ਕਿ ਕਤਲ ਵਿਚ ਕਰਤਾਰੇ ਦਾ ਹੱਥ ਹੈ। ਭੱਜੀ ਜਾਂਦੀ ਬੱਸ ਵਿਚੋਂ ਦੂਰ-ਦੂਰ ਤਕ ਪਸਰੇ ਹੋਏ ਖੇਤਾਂ ਉਤੇ ਸੱਖਣੀ ਜਿਹੀ ਝਾਤ ਮਾਰਦਿਆਂ ਉਹਨੇ ਸੋਚਿਆ, ਤਾਂ ਹੀ ਤਾਂ ਉਹਦੇ ਘਰ ਵਸਣਾ ਨਹੀਂ ਸੀ ਮੰਨੀ।

ਜਦੋਂ ਪਿੰਡ ਦੇ ਹੋਰ ਦੋ ਬੰਦਿਆਂ ਉਤੇ ਜੱਗਰ ਦੇ ਕਤਲ ਦਾਂ ਮੁਕੱਦਮਾ ਬਣਿਆ, ਤਾਂ ਕਰਤਾਰੇ ਨੇ ਕੁਲਵੰਤੋ ਨੂੰ ਘਰ ਵਸਾਉਣ ਲਈ ਗੱਲ ਤੋਰੀ। ਜੱਗਰ ਦੇ ਮਰਨ ਪਿਛੋਂ ਕੁਲਵੰਤੋ ਬਿਲਕੁਲ ਨਿਆਸਰੀ ਰਹਿ ਗਈ ਸੀ। ਸੱਸ-ਸਹੁਰਾ ਪਹਿਲਾਂ ਹੀ ਮਰੇ ਹੋਏ ਸਨ ਤੇ ਬੱਸ ਦੋ ਸਾਲ ਦਾ

ਇਕ ਮੁੰਡਾ ਹੀ ਉਹਦਾ "ਪਰਿਵਾਰ" ਰਹਿ ਗਿਆ ਸੀ। ਕਰਤਾਰਾ ਸਮਝਦਾ ਸੀ ਇਕ ਤਾਂ ਕੁਲਵੰਤੋ ਨਿਆਸਰੀ ਰਹਿ ਜਾਣ ਕਰਕੇ ਉਹਦੀ ਗੱਲ ਸ਼ਾਇਦ ਨਾ ਹੀ ਮੋੜੇ। ਦੂਜੀ ਗੱਲ, ਰਿਸ਼ਤੇ ਦੇ ਪਖੋਂ ਵੀ ਉਹ ਆਪਣਾ ਹੱਕ ਗਿਣਦਾ ਸੀ। ਜੱਗਰ ਦਾ ਦਾਦੇ-ਪੋਤਿਉਂ ਇਕੋ-ਇਕ ਭਰਾ ਹੋਣ ਕਰਕੇ ਉਹ ਸਮਝਦਾ ਸੀ ਕਿ ਜੇ ਕੁਲਵੰਤੋ ਉਹਦੇ ਘਰ ਨਹੀਂ ਵਸੇਗੀ ਤਾਂ ਕਰੇਗੀ ਕੀ।

ਪਹਿਲਾਂ ਕਰਤਾਰੇ ਨੇ ਸ਼ਾਮੋ ਨਾਇਣ ਰਾਹੀਂ ਗੱਲ ਚਲਾਈ। ਫੇਰ ਉਹਨੇ ਆਪ ਸਿੱਧੇ-ਮੱਥੇ ਕੁਲਵੰਤੋ ਨਾਲ ਗੱਲ ਕੀਤੀ। ਕੁਲਵੰਤੋ ਦੀਆਂ ਅੱਖਾਂ ਡੁਭ-ਡੁਭ ਭਰ ਆਈਆਂ, "ਕਰਤਾਰਿਆ, ਤੂੰ ਮੇਰੇ ਨਾਲ ਇਹੋ ਜਿਹੀ ਗੱਲ ਕਰਨ ਦਾ ਜੇਰਾ ਕਿਵੇਂ ਕੀਤਾ? ਅਜੇ ਤਾਂ ਮਰਨ ਵਾਲੇ ਦਾ ਊਂ ਵੀ ਸਿਵਾ ਠੰਡਾ ਨਹੀਂ ਹੋਇਆ, ਪਰ ਮੇਰੇ ਵਾਸਤੇ ਤਾਂ ਇਹ ਸਾਰੀ ਉਮਰ ਨਹੀਂ ਠਰਨਾ।"

ਕਰਤਾਰੇ ਨੇ ਡੱਕੇ ਨਾਲ ਮਿੱਟੀ ਖੁਰਚਦਿਆਂ ਕਿਹਾ, "ਕੁਲਵੰਤ ਕੁਰੇ, ਸ਼ਾਮੋ ਨਾਇਣ ਨੇ ਵੀ ਮੇਰੇ ਨਾਲ ਗੱਲ ਕੀਤੀ ਸੀ, ਪਰ ਮੈਨੂੰ ਗਊ ਵਾਲੀ ਆਣ ਐ, ਜੇ ਜੱਗਰ ਸਿਉਂ ਦੇ ਕਤਲ ਦੀ ਮੈਨੂੰ ਭੋਰਾ ਵੀ ਸੂਹ ਹੋਵੇ। ਲੋਕ ਸਾਲੇ ਐਵੇਂ ਭਕਾਈ ਮਾਰਦੇ ਐ।"

"ਲੋਕ ਭਕਾਈ ਮਾਰਦੇ ਐ, ਪਰ ਜੇ ਤੂੰ ਬਿਲਕੁਲ ਹੀ ਦੁੱਧ-ਧੋਤਾ ਸੀ, ਤੈਨੂੰ ਬਾਣੀਏ ਤੋਂ ਪੈਸੇ ਵਿਆਜੂ ਲਿਆ ਕੇ ਠਾਣੇਦਾਰ ਦੀ ਜੇਬ ਭਰਨ ਦੀ ਕੀ ਲੋੜ ਸੀ?" ਕੁਲਵੰਤੋ ਨੇ ਚੁੰਨੀ ਦੇ ਲੜ ਨਾਲ ਅੱਖਾਂ ਪੂੰਝੀਆਂ।

"ਮੈਂ ਕਿਸੇ ਸਾਲੇ ਤੋਂ ਪੈਸੇ ਲਿਆ ਕੇ ਨ੍ਹੀਂ ਦਿਤੇ। ਲੋਕਾਂ ਦਾ ਕੀ ਮੂੰਹ ਫੜ ਲੈਣਾ ਐ? ਨਾਲੇ ਹੁਣ ਤਾਂ ਕਾਤਲ ਫੜੇ ਗਏ, ਦੁਧੋਂ ਪਾਣੀ ਨਿੱਤਰ ਗਿਆ।"

"ਦੁਧੋਂ ਪਾਣੀ ਤਾਂ ਰੱਬ ਨਿਤਾਰੇ ਕਰਤਾਰਿਆ। ਪਰ ਤੂੰ ਮੁੜ ਕੇ ਇਹੋ ਜਿਹੀ ਗੱਲ ਨਾ ਤੋਰੀਂ। ਰੱਬ ਦਾ ਵਾਸਤਾ ਮੈਨੂੰ ਆਹ ਜੁਆਕ ਪਾਲ ਲੈਣ ਦੇ। ਜੋ ਹੋਣਾ ਸੀ ਹੋ ਗਿਆ" ਕੁਲਵੰਤੋ ਨੇ ਜਿਵੇਂ ਤਰਲਾ ਕੀਤਾ।

"ਕੁਲਵੰਤ ਕੁਰੇ, ਬਾਈ ਦਾ ਮੈਨੂੰ ਕਿਹੜਾ ਦੁੱਖ ਨੀ। ਭਰਾ ਤਾਂ ਸੱਜੀ ਬਾਂਹ ਹੁੰਦੇ ਐ...", ਕਰਤਾਰਾ ਮਸਕੀਣ ਬਣਿਆ ਖਲੋਤਾ ਸੀ।

"ਜੇ ਅਜੇ ਵੀ ਤੂੰ ਸਮਝੇਂ, ਇਹਦੇ ਵਿਚ ਵੀ ਤੇਰਾ ਈ ਖੂਨ ਐ। ਵੱਡਾ ਹੋ ਕੇ ਤੇਰੀ ਧਿਰ ਬਣੂ..."

"ਮੈਂ ਤਾਂ ਹੀ ਤਾਂ ਤੈਨੂੰ ਕਹਿਣਾਂ, ਪਰ ਤੂੰ ਕੰਨ ਹੀ ਨਹੀਂ ਧਰਦੀ!"

"ਨਹੀਂ ਕਰਤਾਰਿਆ, ਤੂੰ ਆਬਦੇ ਘਰ ਵਸ-ਰਸ, ਮੈਨੂੰ ਆਬਦੇ ਦੁਖ ਭੋਗਣ ਦੇ। ਜੋ ਹੋਣਾ ਸੀ ਹੋ ਗਿਆ। ਮੈਨੂੰ ਜੁਆਕ ਪਾਲਣ ਦੇ, ਰਾਮ-ਰਾਮ ਕਰਕੇ। ਮੈਂ ਇਹਦੇ ਉਤੇ ਇਹਨਾਂ ਗੱਲਾਂ ਦਾ ਪਰਛਾਵਾਂ ਨਹੀਂ ਪੈਣ ਦੇਣਾ। ਸੋ ਗਊਆਂ ਵਰਗੇ ਜੱਗਰ ਦਾ ਪਾਪ ਮੱਤ ਕੁਲਾਂ ਮੇਟ ਦਊ, ਜੀਹਨੇ ਵੀ ਇਹ ਕੁਕਰਮ ਕੀਤਾ ਐ।"

ਕਰਤਾਰਾ ਸਮਝਦਾ ਸੀ ਕਿ ਤੀਵੀਂ ਬੜੀ ਚਲਾਕ ਨਿਕਲੀ। ਲਾਲਟੈਣ ਵਰਗੀ ਕੁਲਵੰਤੋ ਘਰ ਦਾ ਚਾਨਣ ਬਣ ਜਾਣੀ ਸੀ। ਮੁੰਡੇ ਨੇ ਉਹਦਾ ਭਵਿੱਖ ਦਾ ਵੈਰੀ ਬਨਣ ਦੀ ਥਾਂ ਉਹਨੂੰ ਪਿਓ ਸਮਝਣ ਲੱਗ ਜਾਣਾ ਸੀ। ਤੇ ਪੰਦਰਾਂ ਘੁਮਾਂ ਜ਼ਮੀਨ ਹੋਰ ਮਾਲਕੀ ਹੇਠ ਆ ਜਾਣੀ ਸੀ।

ਬੱਸ ਫੇਰ ਕਿਸੇ ਅੱਡੇ ਉਤੇ ਰੁਕੀ। ਕਰਤਾਰੇ ਦੀਆਂ ਸੋਚਾਂ ਦੀ ਲੜੀ ਟੁੱਟ ਗਈ। ਬਾਹਰ ਇਕ ਅੱਠ-ਨੌਂ ਸਾਲ ਦਾ ਮੁੰਡਾ ਮਿੱਠੀਆਂ ਗੋਲੀਆਂ ਵੇਚ ਰਿਹਾ ਸੀ। ਕਰਤਾਰੇ ਨੇ ਸੋਚਿਆ, ਹੁਣ ਤਾਂ ਮੁੰਡਾ ਏਡਾ ਹੋ ਗਿਆ ਹੋਣਾ ਹੈ। ਜੇ ਕੁਲਵੰਤੋ ਉਹਨੂੰ ਪਾਣ ਚਾੜ੍ਹਨ ਲਗ ਗਈ ਹੋਈ, ਉਹ ਤਾਂ ਪੰਜ ਸੱਤ ਸਾਲਾਂ ਨੂੰ ਉਹਦੀ ਗਰਦਨ ਲਾਹ ਸਕਦਾ ਸੀ। ਕਰਤਾਰੇ ਦੇ ਨਾਲ ਦੇ ਪਿੰਡ ਇਕ ਚੋਦਾਂ ਸਾਲਾਂ ਦੇ ਮੁੰਡੇ ਨੇ ਇਕੱਲੇ ਨੇ ਹੀ ਚਾਲੀ ਸਾਲ ਦਾ ਇਕ ਆਦਮੀ ਵੱਢ ਦਿਤਾ ਸੀ।

ਬਾਹਰ ਕੁਝ ਹਨੇਰਾ ਜਿਹਾ ਹੋ ਗਿਆ। ਕਰਤਾਰੇ ਨੇ ਵੇਖਿਆ ਇਕ ਬੱਦਲ ਸੂਰਜ ਉਤੇ ਆ ਗਿਆ ਸੀ। ਉਹਨੇ ਨਜ਼ਰ ਫੇਰ ਬੱਸ ਦੇ ਅੰਦਰ ਕਰ ਲਈ। ਉਹਦੇ ਮਨ ਵਿਚ ਆਇਆ ਕਿ ਲੋਕੀਂ ਜੱਗਰ ਬਾਰੇ ਹੀ ਅਜੇ ਉਹਦੇ ਵੱਲ ਉਂਗਲਾਂ ਕਰਨੋਂ ਨਹੀਂ ਹਟੇ...ਤੇ ਗੱਲ ਤਾਂ ਆਖਰ ਅਗੇਤੀ ਜਾਂ ਪਿਛੇਤੀ ਕੁਝ ਨਾ ਕੁਝ ਹੱਦ ਤਕ ਨਿਕਲ ਹੀ ਆਉਂਦੀ ਹੈ, ਪਰ ਉਹਦਾ ਡਰ ਫੇਰ ਜਾਗਿਆ—ਜੇ ਉਹ ਢਿੱਲ ਕਰ ਗਿਆ, ਤਾਂ ਮੁੰਡਾ ਗਭਰੂ ਹੋ ਕੇ ਪਹਿਲ ਕਰ ਜਾਵੇਗਾ। ਜੱਟਾਂ ਦੇ ਖੋਰ ਤਾਂ ਆਖਰ ਪੀੜ੍ਹੀਆਂ ਤੱਕ ਜਾਂਦੇ ਹਨ।

ਨਾਲੇ ਜੇ ਉਹਦਾ ਕੰਮ ਨੇਪਰੇ ਚੜ੍ਹ ਜਾਵੇ ਤਾਂ ਦਸ ਘੁਮਾਂ ਉਹਦੀ ਅਤੇ ਪੰਦਰਾਂ ਘੁਮਾਂ ਜੱਗਰ ਵਾਲੀ ਜੁੜ ਕੇ ਪੱਚੀ ਘੁਮਾਂ ਦਾ ਮੁਰੱਬਾ ਬਣ ਸਕਦਾ ਸੀ ਅਤੇ ਉਹ ਸਰਦਾਰ ਅਖਵਾ ਸਕਦਾ ਸੀ। ਹੁਣ ਜਿਨ੍ਹਾਂ ਕੋਲ ਉਹ ਜ਼ਮੀਨ ਹਿੱਸੇ ਜਾਂ ਠੇਕੇ ਉਤੇ ਹੁੰਦੀ ਸੀ, ਉਹ ਮੌਜ ਕਰ ਰਹੇ ਸਨ। ਕੁਲਵੰਤੋ ਜਦੋਂ ਤੋਂ ਆਪਣੇ ਪਿਓ ਨਾਲ ਗਈ ਸੀ, ਦੋ-ਤਿੰਨ ਵਾਰ ਚੁਪ-ਚੁਪੀਤੇ ਸ਼ਹਿਰ ਆਈ ਸੀ ਅਤੇ ਬਾਣੀਏ ਰਾਹੀਂ ਜ਼ਮੀਨ ਹਿੱਸੇ ਜਾਂ ਠੇਕੇ ਉਤੇ ਦੇ ਗਈ ਸੀ।

ਕਰਤਾਰੇ ਨੂੰ ਕੁਲਵੰਤੋ ਦਾ ਪਿੰਡ ਨਾ ਆਉਣਾ ਚੁੱਭਦਾ ਸੀ। ਉਹ ਸਮਝਦਾ ਸੀ ਕਿ ਕੁਲਵੰਤੋ ਦੇ ਦਿਲ ਵਿਚ ਖੋਟ

ਹੈ। ਕੁਲਵੰਤੋ ਨਾਲ ਹੋਈਆਂ ਗੱਲਾਂ ਵਿਚੋਂ ਉਹਨੂੰ ਸਿਰਫ ਇਕੋ ਚੇਤੇ ਸੀ ਕਿ ਉਹ ਵੀ ਲੋਕਾਂ ਵਾਂਗ ਜੱਗਰ ਦੇ ਕਤਲ ਵਿਚ ਉਹਦਾ ਹੱਥ ਸਮਝਦੀ ਸੀ। ਉਹਦੀਆਂ ਬਾਕੀ ਗੱਲਾਂ ਨੂੰ ਉਹ ਮੋਮੋਠਗਣੀਆਂ ਸਮਝਦਾ ਸੀ।

ਪਰ ਕਰਤਾਰੇ ਦੇ ਬੁੱਲ੍ਹਾਂ ਉਤੇ ਇਕਦਮ ਫੇਰ ਸਿੱਕਰੀ ਆ ਗਈ—ਜੇ ਕੋਈ ਉਲਝਾ ਪੈ ਗਿਆ? ਜੱਗਰ ਦੇ ਕਤਲ ਵਿਚ ਉਹਦਾ ਸਿੱਧਾ ਹੱਥ ਕੋਈ ਨਹੀਂ ਸੀ, ਪਰ ਥਾਣੇਦਾਰ ਨੇ ਤਦ ਵੀ ਉਹਨੂੰ ਸੱਦ ਕੇ ਕਿੱਲੀ ਉਤੇ ਟੰਗੀ ਹੋਈ ਹੱਥਕੜੀ ਵਿਖਾ ਦਿਤੀ ਸੀ। ਕਰਤਾਰੇ ਨੇ ਸੋਚਿਆ ਕਿ ਇਹ ਤਾਂ ਠੀਕ ਹੈ, ਜੇ ਉਹ ਚਾਹੁੰਦਾ ਤਾਂ ਵਰਤਣ ਵਾਲੇ ਭਾਣੇ ਬਾਰੇ ਜੱਗਰ ਨੂੰ ਪਹਿਲਾਂ ਦੱਸ ਸਕਦਾ ਸੀ। ਪਰ ਉਹਨੂੰ ਤਾਂ ਇਹੋ ਸੀ ਕਿ ਉਹ ਜੱਗਰ ਦੀ ਬੱਸ ਲੱਤ ਵੱਢਣਗੇ ਤੇ ਸ਼ਰੀਕ ਦੀ ਲੱਤ ਵਢੀ ਜਾਵੇ, ਇਹ ਗੱਲ ਅੰਦਰਲਾ ਸੁਆਦ ਵੀ ਦਿੰਦੀ ਹੈ।

ਕੇਲੇ ਤੇ ਦੀਪੇ ਨੇ ਇਕ ਜ਼ਮੀਨ ਗਹਿਣੇ ਲੈਣ ਦਾ ਸੌਦਾ ਕੀਤਾ ਸੀ ਅਤੇ ਜੱਗਰ ਨੇ ਉਹ ਭਾਅ ਵਧਾ ਕੇ ਲੈ ਲਈ ਸੀ। ਉਹਨਾਂ ਨੇ ਜੱਗਰ ਤੋਂ ਬਦਲਾ ਲੈਣ ਦੀ ਧਾਰ ਲਈ। ਉਸ ਦਿਨ ਜੱਗਰ ਅਗਲੇ ਖੇਤ ਗਿਆ ਹੋਇਆ ਸੀ ਅਤੇ ਕੇਲਾ ਤੇ ਦੀਪਾ ਆਪਣੇ ਖੇਤ ਭੱਠੀ ਲਾਈ ਬੈਠੇ ਸਨ। ਕਰਤਾਰਾ ਆਪਣੇ ਖੇਤੋਂ ਝੋਟਾ ਭਜਾਉਂਦਿਆਂ ਅਣ-ਪਤੇ ਹੀ ਉਹਨਾਂ ਕੋਲ ਚਲਿਆ ਗਿਆ। ਤੱਤੀ-ਤੱਤੀ ਦਾਰੂ ਦੇ ਨਸ਼ੇ ਵਿਚ ਉਹਨਾਂ ਨੇ ਦੱਸ ਦਿਤਾ ਸੀ ਕਿ ਉਹ ਜੱਗਰ ਦੀ ਲੱਤ ਵੱਢਣ ਲਈ ਬੈਠੇ ਸਨ। ਉਹ ਜਾਣਦੇ ਸਨ ਕਿ ਕਰਤਾਰੇ ਨਾਲ ਵੀ ਜੱਗਰ ਦੀ ਕੋਈ ਬਹੁਤੀ ਸੁਰ ਨਹੀਂ ਸੀ।

ਕਰਤਾਰਾ ਓਥੋਂ ਆ ਗਿਆ ਸੀ। ਦਿਨ ਢਲੇ ਜਦੋਂ ਜੱਗਰ ਅਗਲੇ ਖੇਤੋਂ ਮੁੜਿਆ, ਉਹਨੂੰ ਕੇਲੇ ਅਤੇ ਦੀਪੇ ਨੇ ਘੇਰ ਲਿਆ। ਕੇਲੇ ਨੇ ਗੰਡਾਸਾ ਉਹ ਦੀ ਲੱਤ ਵੱਲ ਚਲਾਇਆ, ਪਰ ਵਾਰ ਖਾਲੀ ਗਿਆ। ਜੱਗਰ ਭੱਜ ਕੇ ਵੱਟ ਟੱਪਣ ਲਗਿਆ ਤਾਂ ਕੇਲੇ ਨੇ ਲਲਕਾਰਾ ਮਾਰਿਆ, "ਗਿਆ ਜੱਟ, ਦੀਪਿਆ, ਸਿੱਟ ਲੈ ਮੇਰੇ ਸਾਲੇ ਨੂੰ!" ਤੇ ਦੀਪੇ ਨੇ ਬਰਛਾ ਉਹਦੀ ਵੱਖੀ ਵੱਲ ਵਾਹ ਦਿਤਾ। ਸੱਟ ਨਾਲ ਉੱਖੜ ਕੇ ਜੱਗਰ ਡਿਗਿਆ ਤਾਂ ਉਸੇ ਦੇ ਹੀ ਭਾਰ ਨਾਲ ਬਾਕੀ ਬਰਛਾ ਵੀ ਅੰਦਰ ਧਸ ਗਿਆ ਅਤੇ ਉਹ ਥਾਂ ਉਤੇ ਹੀ ਪਰਾਣ ਤਿਆਗ ਗਿਆ।

ਪੁਲਸ ਨੂੰ ਪਤਾ ਲੱਗ ਗਿਆ ਸੀ ਕਿ ਕਰਤਾਰਾ ਉਸੇ ਦਿਨ ਕੇਲੇ ਅਤੇ ਦੀਪੇ ਕੋਲ ਗਿਆ ਸੀ।...ਤੇ ਕਰਤਾਰੇ ਨੇ ਬੜੀ ਮੁਸ਼ਕਲ ਨਾਲ, ਵਿਆਜੂ ਪੈਸੇ ਲੈ ਕੇ ਥਾਣੇਦਾਰ ਨੂੰ ਕਾਣਾ ਕਰਦਿਆਂ ਆਪਣਾ ਪਿੱਛਾ ਛੁਡਾਇਆ ਸੀ ਤੇ ਹੁਣ ਜਦੋਂ ਉਹ ਆਪਣੇ ਹੱਥੀਂ ਅਜਿਹਾ ਕਾਰਾ ਕਰਨ ਚੱਲਿਆ ਸੀ, ਤਾਂ ਕੀ ਬਣੇਗਾ! ਗੱਲ ਤਾਂ ਲੁਕਦੀ ਨਹੀਂ। ਉਹਨੂੰ ਭਤੀਜੇ ਦਾ ਖ਼ੂਨ ਕਰਨ ਵਾਲੀ ਗੱਲ ਤੋਂ ਉਂਜ ਵੀ ਕਚਿਆਣ ਜਿਹੀ ਆਈ ਅਤੇ ਉਹਦਾ ਜੀਅ ਕੀਤਾ ਕਿ ਅਗਲੇ ਅੱਡੇ ਪੁੱਠੀ ਬੱਸ ਫੜ ਲਵੇ।

ਪਰ ਉਹ ਉਹਦਾ ਭਤੀਜਾ ਕਾਹਦਾ ਸੀ? ਉਹ ਤਾਂ ਭਵਿੱਖ ਦਾ ਵੈਰੀ ਸੀ। ਨਾਲੇ ਉਹਨੂੰ ਉਸ ਪਿੰਡ ਕੌਣ ਜਾਣਦਾ ਸੀ। ਜਾਂਦਿਆਂ ਹਨੇਰਾ ਹੋ ਜਾਣਾ ਸੀ। ਰੱਬ ਸੁੱਖ ਰਖੇ, ਉਹਨੇ ਸਵੇਰ ਨੂੰ ਆਪਣੇ ਪਿੰਡ ਆ ਜਾਣਾ ਸੀ। ਜੇ ਕੋਈ ਉਲਝੇਵਾਂ ਪੈ ਗਿਆ, ਦੋ ਘੁਮਾਂ ਗਹਿਣੇ ਧਰ ਦੇਵੇਗਾ। ਜੱਗਰ ਵਾਲੀ ਪੰਦਰਾਂ ਘੁਮਾਂ ਤਾਂ ਮਿਲ ਹੀ ਜਾਣੀ ਸੀ ਤੇ ਕਤਲ ਵਿਚ ਅੱਜ ਕੱਲ ਕੌਣ ਬੱਝਦਾ ਹੈ! ਉਹਨੇ ਸੋਚਿਆ ਕਿ ਕਿਸੇ ਦੀ ਲੱਤ ਬਾਂਹ ਵੱਢੋ, ਦੋ-ਚਾਰ ਸਾਲ ਲਈ ਅੰਦਰ ਹੋਣਾ ਪੈਂਦਾ ਹੈ, ਕਤਲ ਕਰੋ, ਬਰੀ। ਕਦੀ ਮੌਕੇ ਦੀ ਕੋਈ ਗਵਾਹੀ ਨਹੀਂ, ਕਦੀ ਕੋਈ ਹੋਰ ਕਾਨੂੰਨੀ ਘੁੰਡੀ ਢਿੱਲੀ ਰਹਿ ਗਈ।

ਬੱਸ ਇਕ ਝਟਕੇ ਨਾਲ ਰੁਕੀ। ਉਹ ਹੇਠਾਂ ਉਤਰਿਆ ਤਾਂ ਸੂਰਜ ਬਿਲਕੁਲ ਥੱਲੇ ਜਾ ਚੁਕਿਆ ਸੀ। ਅਜੇ ਉਹਨੇ ਤਿੰਨ ਕੋਹ ਵਾਟ ਜਾਣਾ ਸੀ। ਉਸ ਸਮੇਂ ਤੱਕ ਘੁਸਮੁਸਾ ਹੋ ਜਾਣਾ ਸੀ। ਉਹ ਮਨ ਵਿਚ ਵਿਉਂਤਾਂ ਬਣਾਉਂਦਾ ਜਾ ਰਿਹਾ ਸੀ ਕਿ ਗੱਲ ਨੇਪਰੇ ਕਿਵੇਂ ਚਾੜ੍ਹੇਗਾ।

ਥੋੜ੍ਹਾ-ਥੋੜ੍ਹਾ ਹਨੇਰਾ ਪਸਰ ਚਲਿਆ ਸੀ। ਕੁਝ ਦੂਰ ਪਿੰਡ ਵਿਚ ਕੁੱਤੇ ਭੌਂਕ ਰਹੇ ਸਨ। ਉਹ ਪਗਡੰਡੀ ਦੇ ਨੇੜੇ ਹੀ ਇਕ ਖੂਹ ਕੋਲ ਬੈਠ ਗਿਆ।

ਬਿਗਾਨਾ ਪਿੰਡ ਸੀ, ਨਾ ਕੋਈ ਜਾਣ, ਨਾ ਪਛਾਣ। ਅਜਿਹੇ ਕੰਮ ਆਇਆ, ਉਹ ਤਾਂ ਕਿਸੇ ਤੋਂ ਕੋਈ ਸੂਹ ਵੀ ਨਹੀਂ ਸੀ ਲੈ ਸਕਦਾ। ਕਰਤਾਰੇ ਦੇ ਮਨ ਵਿਚ ਫੇਰ ਭੈ ਜਾਗਿਆ—ਇਹ ਕਿਵੇਂ ਹੋ ਸਕਦਾ ਸੀ ਕਿ ਉਹ ਚੁੱਪ ਕਰਕੇ ਮੁੰਡੇ ਦਾ, ਤੇ ਜੇ ਠੀਕ ਲੱਗੇ ਤਾਂ ਕੁਲਵੰਤੋ ਦਾ ਵੀ, ਫਸਤਾ ਵੱਢ ਕੇ ਪਿੰਡ ਮੁੜ ਜਾਵੇ ਅਤੇ ਕਿਸੇ ਨੂੰ ਬਿੜਕ ਵੀ ਨਾ ਲੱਗੇ?

ਫੇਰ ਉਹ ਦਲੇਰ ਹੋ ਗਿਆ। ਕਿਸੇ ਤੋਂ ਸੂਹ ਲੈਣ ਦੀ ਕੀ ਲੋੜ ਸੀ। ਜੱਗਰ ਦੇ ਵਿਆਹ ਵੇਲੇ ਜੰਞ ਦਾ ਉਤਾਰਾ ਜਿਹੜੀ ਧਰਮਸ਼ਾਲਾ ਵਿਚ ਸੀ, ਉਹਦੇ ਨੇੜੇ ਹੀ ਜੱਗਰ ਦੇ ਸਹੁਰਿਆਂ ਦਾ ਬਾਹਰਲਾ ਘਰ ਸੀ ਅਤੇ ਅੰਦਰਲਾ ਘਰ ਰੋਟੀ ਖਾਣ ਵੇਲੇ ਉਹਨੇ ਚੰਗੀ ਤਰ੍ਹਾਂ ਵੇਖਿਆ ਹੋਇਆ ਸੀ। ਕੀ ਪਤਾ, ਰੱਬ ਮਿਹਰ ਕਰੇ ਅਤੇ ਦੋਵੇਂ ਮਾਂ-ਪੁੱਤ ਬਾਹਰਲੇ ਘਰ ਇਕੱਲੇ ਕਿਸੇ ਕੰਮ-ਧੰਦੇ ਆਏ ਹੋਏ ਮਿਲ ਪੈਣ...।

ਖੇਤੋਂ ਕੋਈ ਪਗਡੰਡੀ ਵੱਲ ਆ ਰਿਹਾ ਸੀ। ਕਰਤਾਰੇ ਨੇ

ਆਪਣੇ ਮਨ ਵਿਚ ਆਖਿਆ, "ਚਲੋ ਜਿਵੇਂ ਮੌਕਾ ਬਣੂ, ਵੇਖੀ ਜਾਊ। ਬਹੁਤੀਆਂ ਵਿਉਂਤਾਂ ਬਣਾ ਕੇ ਕੀ ਐ!" ਉਹਨੇ ਤਲਵਾਰ ਖੂਹ ਦੇ ਮਣ ਉਤੇ ਰੱਖ ਦਿਤੀ ਅਤੇ ਖੜ੍ਹਾ ਹੋ ਗਿਆ। ਆਉਣ ਵਾਲਾ ਕੋਈ ਮੁੰਡਾ ਸੀ। ਕੋਲ ਖਾਲੀ ਭਾਂਡੇ ਸਨ। ਸ਼ਾਇਦ ਖੇਤ ਰੋਟੀ ਦੇ ਕੇ ਆਇਆ ਸੀ।

"ਕਾਕਾ, ਇਹ ਪਿੰਡ ਸੌਣਪੁਰਾ ਹੀ ਐ ਨਾ?" ਕਰਤਾਰੇ ਨੇ ਮੁੰਡੇ ਨਾਲ ਗੱਲ ਚਲਾਈ, "ਮੁਰਬਾਬੰਦੀਆਂ ਨੇ ਰਾਹ ਹੀ ਬਦਲ ਦਿਤੇ।"

"ਹਾਂ ਸੌਣਪੁਰਾ ਈ ਐ। ਪਹਿਲਾਂ ਰਾਹ ਹੋਥੋਂ ਦੀ ਹੁੰਦਾ ਸੀ", ਮੁੰਡਾ ਬੋਲਿਆ।

"ਤੇਰੇ ਪਿਓ ਦਾ ਨਾਂ ਕੀ ਐ, ਕਾਕਾ?"

"ਸੁੱਚਾ ਸਿੰਘ।"

ਕਰਤਾਰੇ ਨੇ ਚੇਤੇ ਕੀਤਾ, ਜੱਗਰ ਦੇ ਸਹੁਰੇ ਦਾ ਨਾਂ ਵੀ ਸੁੱਚਾ ਸਿੰਘ ਹੀ ਸੀ, ਪਰ ਉਹਦੀ ਘਰਵਾਲੀ ਨੂੰ ਮਰਿਆਂ ਚਿਰ ਹੋ ਗਿਆ ਸੀ। ਇਹ ਹੋਰ ਕਿਸੇ ਸੁੱਚਾ ਸਿੰਘ ਦਾ ਮੁੰਡਾ ਹੋਣਾ ਹੈ। ਉਹਨੇ ਸੋਚਿਆ ਕਿ ਜੇ ਮੁੰਡੇ ਨੂੰ ਗੱਲੀਂ ਲਾ ਲਵੇ, ਸ਼ਾਇਦ ਕੋਈ ਭੇਤ ਲੈ ਸਕੇ। ਉਹਨੇ ਮੁੰਡੇ ਨੂੰ ਮਖੌਲ ਵਿਚ ਕਿਹਾ, "ਕਾਕਾ ਤੈਨੂੰ ਐਸ ਵੇਲੇ ਕੱਲੇ ਨੂੰ ਡਰ ਨਹੀਂ ਲਗਦਾ? ਅਸੀਂ ਤਾਂ ਤੇਰੇ ਜਿੱਡੇ ਹੁੰਦੇ ਆਥਣੇ ਕੱਲੇ ਬਾਹਰ ਜਾਣੋਂ ਡਰਦੇ ਸੀ।"

"ਡਰ ਕਾਹਦਾ?" ਮੁੰਡੇ ਨੇ ਬਿਨਾਂ ਝਿਜਕ ਉੱਤਰ ਦਿਤਾ।

"ਸਾਡੇ ਪਿੰਡ ਤਾਂ ਚੋਰ ਤੇਰੇ ਜਿੱਡੇ ਮੁੰਡਿਆਂ ਨੂੰ ਫੜ ਕੇ ਲੈ ਜਾਂਦੇ ਐ", ਕਰਤਾਰੇ ਨੇ ਹੱਸ ਕੇ ਕਿਹਾ।

"ਮੈਨੂੰ ਕੌਣ ਹੱਥ ਲਾਊ। ਮਾਲਵੇ ਵਿਚ ਮੇਰਾ ਸ਼ੇਰ ਵਰਗਾ ਚਾਚਾ ਐ, ਕਰਤਾਰਾ। ਡੱਕਰੇ ਕਰ ਦੇਊ", ਮੁੰਡੇ ਨੇ ਸੁਭਾਵਿਕ ਹੀ ਨਜ਼ਰ ਪਰੇ ਖੂਹ ਦੇ ਮਣ ਉਤੇ ਪਈ ਤਲਵਾਰ ਵੱਲ ਕਰਕੇ ਕਿਹਾ।

ਕਰਤਾਰੇ ਨੂੰ ਧਰਤੀ-ਅਸਮਾਨ ਘੁੰਮਦੇ ਹੋਏ ਦਿੱਸੇ। ਉਹਨੇ ਭੱਜ ਕੇ ਮੁੰਡੇ ਨੂੰ ਗੋਦੀ ਚੁੱਕ, ਜੱਫੀ ਵਿਚ ਘੁੱਟ ਲਿਆ। ਤਲਵਾਰ ਖੂਹ ਦੇ ਮਨ ਉਤੇ ਹੀ ਪਈ ਰਹਿ ਗਈ। ਸੌਣਪੁਰੇ ਪਿੰਡ ਵੱਲ ਤੁਰਦਿਆਂ ਉਹਦੀਆਂ ਦੋਵੇਂ ਅੱਖਾਂ ਤਿਪ-ਤਿਪ ਵਗ ਰਹੀਆਂ ਸਨ!



# ਦੋ ਗ਼ਜ਼ਲਾਂ

—ਗੁਰਦਿਆਲ ਰੌਸ਼ਨ

ਸੱਚ ਨਾ ਬੋਲੋ ਦਰਪਣ ਤੇ ਪਾਬੰਦੀ ਹੈ,
ਮਹਿਫਲ ਵਿਚ ਸੱਚ ਬੋਲਣ ਤੇ ਪਾਬੰਦੀ ਹੈ।

ਆਜ਼ਾਦੀ ਹੈ ਗੱਲੀਂ ਬਾਤੀ ਹੀ ਪਿਆਰੇ,
ਇਹ ਸੱਚ ਹੈ ਕਣ ਕਣ ਤੇ ਪਾਬੰਦੀ ਹੈ।

ਮਨਮਰਜ਼ੀ ਕਰਦਾ ਹੈ ਕੋਂਹਦਾ ਹੈ ਜ਼ਾਲਿਮ,
ਐਪਰ ਸਾਡੇ ਤੜਫ਼ਣ ਤੇ ਪਾਬੰਦੀ ਹੈ।

ਪੱਤਾ ਪੱਤਾ ਬਾਗ਼ ਦਾ ਕੈਦੀ ਹੋਇਆ ਏ,
ਫੁੱਲ, ਕਲੀਆਂ ਦੇ ਮਹਿਕਣ ਤੇ ਪਾਬੰਦੀ ਹੈ।

ਉਸ ਦੀ ਮਰਜ਼ੀ ਦੇ ਵਿਪਰੀਤ ਐ ਬੇਦਰਦਾ,
ਬੋਲਣ, ਚੱਲਣ, ਸੋਚਣ ਤੇ ਪਾਬੰਦੀ ਹੈ।

ਫੇਰ ਸਮੇਂ ਨੂੰ ਬੰਨ੍ਹਣ ਦੀ ਕੋਸ਼ਿਸ਼ ਹੋਈ,
ਫੇਰ ਹਵਾ ਦੇ ਰੁਮਕਣ ਤੇ ਪਾਬੰਦੀ ਹੈ।

ਸੁਹਣੇ ਸੁਹਣੇ ਪਰਦੇ ਦੇਖੋ ਰੌਸ਼ਨ ਜੀ,
ਇਹਨਾਂ ਉਹਲੇ ਝਾਕਣ ਤੇ ਪਾਬੰਦੀ ਹੈ।

——

ਇਹ ਸਫਰ ਦਿਲ ਨੂੰ ਰਤਾ ਭਾਉਂਦਾ ਨਹੀਂ ਤੇਰੇ ਬਿਨਾਂ
ਜੀਣ ਦਾ ਕੋਈ ਮਜ਼ਾ ਆਉਂਦਾ ਨਹੀਂ ਤੇਰੇ ਬਿਨਾਂ

ਮੈਂ ਜਿਧਰ ਵੀ ਦੇਖਦਾ ਹਾਂ ਸਾਹਮਣੇ ਹੁੰਦਾ ਏਂ ਤੂੰ,
ਹੋਰ ਕੋਈ ਵੀ ਨਜ਼ਰ ਆਉਂਦਾ ਨਹੀਂ ਤੇਰੇ ਬਿਨਾਂ

ਬੇਸਹਾਰਾ ਘੁੰਮਦਾ ਹਾਂ ਮੈਂ ਖਿਆਲਾਂ ਵਿਚ ਸਦਾ,
ਕੋਈ ਵੀ ਗਲ ਆਪਣੇ ਲਾਉਂਦਾ ਨਹੀਂ ਤੇਰੇ ਬਿਨਾਂ

ਰੋ ਰਿਹਾ ਹੈ ਦੇਰ ਤੋਂ ਜ਼ਿੱਦੀ ਬੜਾ ਹੈ ਮੇਰਾ ਦਿਲ,
ਏਸ ਨੂੰ ਕੋਈ ਵੀ ਵਰਚਾਉਂਦਾ ਨਹੀਂ ਤੇਰੇ ਬਿਨਾਂ

ਹੱਸਣਾ ਤੇਰੇ ਜਿਹਾ ਤੱਕਿਆ ਨਹੀਂ ਮੈਂ ਉਮਰ ਭਰ,
ਤੇਰੇ ਜਿਹਾ ਕੋਈ ਵੀ ਮੁਸਕਾਉਂਦਾ ਨਹੀਂ ਤੇਰੇ ਬਿਨਾਂ

ਗ਼ਮ ਨਾ ਕਰ ਰੋਇਆ ਨਾ ਕਰ ਬੀਤੇ ਸਮੇਂ ਨੂੰ ਭੁੱਲ ਜਾ,
ਇਸ ਤਰ੍ਹਾਂ ਕੋਈ ਵੀ ਸਮਝਾਉਂਦਾ ਨਹੀਂ ਤੇਰੇ ਬਿਨਾਂ

ਉਹ ਭਟਕਦਾ ਫਿਰਦਾ ਹੈ ਏਧਰ ਕਦੀ ਓਧਰ ਕਦੀ,
ਕੋਈ ਰਾਹ 'ਰੌਸ਼ਨ' ਦਾ ਰੁਸ਼ਨਾਉਂਦਾ ਨਹੀਂ ਤੇਰੇ ਬਿਨਾਂ।


੫੦, ਨਿਊ ਅਸ਼ੋਕ ਨਗਰ-ਏ,
ਜਲੰਧਰ ਬਾਈਪਾਸ, ਲੁਧਿਆਣਾ-੮

ਖਿਲਰੇ ਪੱਤਰੇ (੨)

# ਪਿੰਡੀ ਦੀ ਗੱਲ

—ਜਗਦੀਸ਼ ਸਿੰਘ

ਪਿੰਡ ਦੀ ਗੱਲ ਫੇਰ ਕਰਾਂਗੇ, ਪਹਿਲਾਂ ਪਿੰਡੀ ਦੀ ਕਰੀਏ।

ਪਿੰਡ ਸਿਆਲਕੋਟ ਦੇ ਜ਼ਿਲੇ ਵਿਚ ਰਾਵੀ ਦਰਿਆ ਲਾਗੇ। ਪਿੰਡੀ ਦੂਰ ਪੋਠੋਹਾਰ ਦੀ ਧਰਤੀ ਵਿਚ ਸੁਹਾਂ ਨਦੀ ਲਾਗੇ। ਪੋਠੋਹਾਰ ਚਸ਼ਮਿਆਂ, ਨਦੀਆਂ, ਪਹਾੜੀਆਂ, ਪੰਜਾ ਸਾਹਿਬ, ਮੋਹਣ ਸਿੰਘ ਦੁਗਲ ਅਤੇ ਛੈਲ-ਛਬੀਲੇ ਚੁਸਤ ਭਾਪਿਆਂ ਦੀ ਧਰਤੀ। ਅਤੇ ਇਸ ਧਰਤੀ ਦਾ ਮਾਣ ਪਿੰਡੀ ਯਾਨੀ ਰਾਵਲਪਿੰਡੀ ਹੀ ਸਿਆਲਕੋਟੀਆਂ ਦੀ ਰੌਲਪਿੰਡੀ ਸੀ। ਪਿੰਡੀ ਦੀ ਯਾਦ ਉਥੋਂ ਦੇ ਵਾਸੀਆਂ ਦੇ ਦਿਲਾਂ ਵਿਚ ਅੱਜ ਵੀ ਹੌਲ ਪਾਉਂਦੀ ਹੈ। ਗਿਆਨੀ ਗੁਰਮੁਖ ਸਿੰਘ ਮੁਸਾਫ਼ਰ ਦੀ ਇਕ ਪੂਰੀ ਕਵਿਤਾ ਹੀ 'ਰਾਵਲਪਿੰਡੀ' ਹੈ। ਉਹ ਸ਼ੁਰੂ ਹੀ ਇਥੋਂ ਹੁੰਦੀ ਹੈ:

ਮੈਂਢੀਏ ਸੋਹਣੀਏ ਪਿੰਡੀਏ
ਤੈਂਢੀ ਯਾਦ ਸਦਾ ਤੜਪਾਸੀ।
ਜਿਥੇ ਵੈਸਾਂ ਉਠਸਾਂ ਬਹਿਸਾਂ,
ਮਨ ਨਾ ਕਦੇ ਭੁਲਾਸੀ।

ਉਸ ਪਿੰਡੀ ਵਾਸਤੇ ਮੁਸਾਫਰ ਦਾ ਉਮਲ ਉਮਲ ਪੈਂਦਾ ਪਿਆਰ ਬੇਚੈਨੀ ਅਤੇ ਤਾਂਘ ਇਸ ਕਵਿਤਾ ਵਿਚ ਥਾਂ ਥਾਂ ਵਿਦਮਾਨ ਹੈ:

ਕਿਸ ਦੇ ਨਾਲ ਦਿਆਂ ਮੈਂ ਉਪਮਾਂ
ਤੈਂਢੇ ਜੇਹੀ ਹੈਂ ਤੂੰ ਹੀ।
ਸਿੱਪੀਆਂ ਤੋਂ ਕਿਤੇ ਵਧ ਹੈ ਸੋਹਣੀ
ਤੈਂਢੀ ਡਿੰਗੀ ਖੂਹੀ।

ਚਿੱਤ ਬੇਚੈਨ ਤਾਂਘ ਦੀ ਵਗਦੀ
ਪਈ ਪਲਸੇਟੇ ਖਾਂਦੀ।
ਤੈਂਢੀ 'ਲਈ' ਜਾਪਦਾ ਮੈਨੂੰ
ਹੁਣ ਵੀ ਪਈ ਬੁਲਾਂਦੀ।

ਇਸ ਡਾਹਢੀ ਸੋਹਣੀ ਪਿੰਡੀ ਵਿਚ ਮੈਂ ਨਾਰੋਵਾਲ ਸਿਆਲਕੋਟ ਦੇ ਇਕ ਪਸਿਤੇ ਜਿਹੇ ਪਿੰਡ ਵਿਚੋਂ ਛੇ ਕੁ ਸਾਲ ਦੀ ਉਮਰ ਵਿਚ ਹੀ ਪਹੁੰਚ ਗਿਆ ਸਾਂ ਅਤੇ ਕੁਲ ਸਮਾਂ ਦੋ ਕੁ ਹੀ ਸਾਲ ਦਾ ਉਥੇ ਮਾਣਿਆ। ਉਸ ਵੇਲੇ ਪਿੰਡੀ ਸਿਆਲਕੋਟੀ ਕਾਰੀਗਰਾਂ ਵਾਸਤੇ ਵਲੈਤ ਸੀ। ਅੱਜ ਜਦੋਂ ਮੈਂ ਵਲੈਤ ਵੀ ਅੱਖੀਂ ਵੇਖ ਚੁਕਾ ਹਾਂ ਤਾਂ ਰਾਵਲਪਿੰਡੀ ਅਸਲੀ ਵਲੈਤ ਨਾਲੋਂ ਵੀ ਅਸਲੋਂ ਹੀ ਸੋਹਣੀ ਦਿਸਦੀ ਪਈ ਹੈ। ਇਸ ਵਲੈਤੋਂ ਸੋਹਣੀ ਪਿੰਡੀ ਵਿਚ ਮੇਰੇ ਪਿਤਾ ਜੀ ਮੁਸਾਫ਼ਰੀ ਲਾਉਣ ਜਾਂਦੇ ਹੁੰਦੇ ਸਨ। ਅੱਜ ਜਿਵੇਂ ਇੰਗਲੈਂਡ ਦੇ ਸਾਊਥਾਲ ਵਿਚ ਇਕ ਪੰਜਾਬ ਹੀ ਵਸਿਆ ਹੋਇਆ ਹੈ। ਉਦੋਂ ਰਾਵਲਪਿੰਡੀ,ਵਿਚ ਚਿੱਟੀਆਂ ਹੱਟੀਆਂ ਕਮੇਟੀ ਮਹਲਾ ਤੇ ਛਾਛੀਮੁਹੱਲੇ ਵਿਚ ਸਿਆਲਕੋਟ ਹੀ ਵਸਿਆ ਹੋਇਆ ਸੀ। ਰਾਜ ਮਿਸਤਰੀ ਤਰਖਾਣੇ ਲੁਹਾਰੇ ਕੰਮ ਦੇ ਮਾਹਰ ਕਾਰੀਗਰਾਂ ਦੀ ਇਥੇ ਭਾਰੀ ਗਿਣਤੀ ਰਹਿੰਦੀ ਸੀ। ਇਥੇ ਇਹਨਾਂ ਦੇ ਦੋ ਗੁਰਦੁਆਰੇ ਵੀ ਸਨ। ਇਕ ਗੁਰਦੁਆਰਾ ਰਾਮਗੜ੍ਹੀਆ ਸਦਾਉਂਦਾ ਸੀ ਜਿਸਦੀ ਬਣਤਰ ਚਮਕ-ਦਮਕ ਰਾਮਗੜ੍ਹੀਆਂ ਦੇ ਹੁਨਰ ਅਤੇ ਭਾਈਚਾਰਕ ਸਾਂਝ ਨੂੰ ਦਰਸਾਉਂਦੀ ਅਤੇ ਦੂਸਰਾ ਗੁਰਦੁਆਰਾ ਨਾਮਧਾਰੀਆਂ ਦਾ ਸੀ। ਜਿਸਦੀ ਸਾਦੀ ਤੇ ਸਫੈਦ ਇਮਾਰਤ 'ਚੋਂ ਅਕਸਰ ਦੇਸੀ ਘਿਓ ਦੇ ਕੜਾਹ ਪ੍ਰਸ਼ਾਦ ਅਤੇ ਹਵਨ ਦੀ ਸਮਗਰੀ ਦੀ ਖ਼ੁਸ਼ਬੋ ਆਉਂਦੀ ਰਹਿੰਦੀ ਸੀ। ਇਹ ਖ਼ੁਸ਼ਬੋ ਅੰਮ੍ਰਿਤ ਵੇਲੇ ਮਰੀ ਦੀ ਪਹਾੜੀ ਤੋਂ ਆਉਂਦੀ ਠੰਡੀ ਪਾਉਣ ਵਿਚ ਸ਼ਾਮਲ ਹੁੰਦੀ ਤਾਂ ਮਨ ਵਿਚ ਬਸੰਤ ਦਾ ਪ੍ਰਭਾਵ ਸਿਰਜਦੀ। ਖੇੜਿਆਂ ਖੁਸ਼ੀਆਂ ਅਤੇ ਨਿਤ ਨਰੋਏਪਨ ਦਾ ਅਹਿਸਾਸ ਜਤਾਉਂਦੀ।

ਪਿੰਡ ਤੋਂ ਪਿੰਡੀ ਦੇ ਸੈਂਕੜੇ ਮੀਲਾਂ ਦਾ ਸਫਰ ਕੇਵਲ ਰੇਲ ਦੀ ਯਾਤਰਾ ਹੀ ਨਹੀਂ ਸੀ ਇਹ ਸਭਿਅਤਾ ਅਤੇ ਰਹਿਣ ਸਹਿਣ ਦਾ ਵੀ ਸਫਰ ਸੀ। ਇਹ ਪੁਰਾਤਨਤਾ ਤੋਂ ਆਧੁਨਿਕਤਾ ਦਾ ਵੀ ਪੈਂਡਾ ਸੀ। ਪਿੰਡ ਵਿਚ ਤਾਂ ਦੇਸ ਦਾ ਜੁਗਰਾਫੀਆ ਚਾਰ ਕੋਹ ਤੋਂ ਵਧ ਨਹੀਂ ਸੀ। ਨਾਰੋਵਾਲ ਦੀ ਯਾਤਰਾ ਵੀ ਇਕ ਪ੍ਰਾਪਤੀ ਹੁੰਦੀ ਸੀ, ਪਰ ਪਿੰਡੀ ਦੀ ਯਾਤਰਾ ਨੇ ਪਹਿਲੀ ਵਾਰ ਰੇਲ ਗੱਡੀ ਦਾ ਹੂਟਾ ਦਵਾਇਆ ਜੋ ਸਾਡੇ ਪਿੰਡ ਦੇ ਲਗਪਗ ਸਾਰਿਆਂ ਮੁੰਡਿਆਂ ਲਈ ਇਕ ਸੁਪਨਾ ਸੀ। ਤੇ ਰਾਵਲਪਿੰਡੀ ਦੀ ਜਗਮਗਾਉਂਦੀ ਸ਼ਾਮ ਵਿਚ ਜਦੋਂ ਅਸੀਂ ਟਨਟਨ ਕਰਦੇ ਨਵੇਂ ਰੰਗੀਲੇ ਟਾਂਗੇ ਤੇ ਸਵਾਰ ਹੋਏ ਅਤੇ ਘੋੜੇ ਦੀ ਕਲਗੀ ਹਵਾ ਵਿਚ ਲਹਿਲਹਾਉਂਦੀ ਵੇਖੀ ਤਾਂ ਇਵੇਂ ਲਗਾ ਜਿਵੇਂ ਕੋਈ ਸ਼ਹਿਜ਼ਾਦਾ ਤਾਰਾ-ਮੰਡਲ ਵਿਚ ਆਕਾਸ਼ੀ ਰੱਥ ਰਾਹੀਂ ਸੈਰ ਕਰ ਰਿਹਾ ਹੋਵੇ। ਇਥੇ ਤਾਂ ਐਸੀਆਂ ਗੱਡੀਆਂ ਦੌੜੀਆਂ ਫਿਰਦੀਆਂ ਸਨ ਜਿਨ੍ਹਾਂ ਅੱਗੇ ਕੋਈ ਘੋੜਾ ਹੀ ਨਹੀਂ ਸੀ। 'ਦੀਵਿਆਂ' ਦੀ ਲੰਮੀ ਕਤਾਰ ਪਰ ਧੂੰਆਂ ਨਹੀਂ ਸੀ ਤੇ ਮਿੱਟੀ? ਉਹ ਤਾਂ ਢੂੰਡਿਆਂ ਵੀ ਨਾ ਲੱਭੇ। ਜਦੋਂ ਆਹ ਗੱਲਾਂ ਮੈਂ ਪਿੰਡ ਜਾ ਕੇ ਦੱਸੀਆਂ ਤਾਂ ਮੇਰੇ ਯਾਰ ਹੈਰਾਨੀ ਨਾਲ ਸੁੰਨ ਹੀ ਹੋ ਗਏ। ਇਕ ਜਾਦੂ ਨਗਰੀ ਪਿੰਡੀ।

ਮੇਰੇ ਪਿਤਾ ਸ੍ਰੀ ਦੀ ਰੀਝ ਸੀ ਕਿ ਉਹਨਾਂ ਦਾ ਪੁੱਤਰ

ਭਾਵੇਂ ਹੋਰ ਕੁਝ ਹੋਵੇ ਜਾਂ ਨਾ ਪਰ ਉਹ ਪੜ੍ਹੇ ਜ਼ਰੂਰ। ਉਹ ਆਪਣੀ ਅਨਪੜ੍ਹਤਾ ਪੁਤਰ ਰਾਹੀਂ ਦੂਰ ਕਰਨਾ ਚਾਹੁੰਦੇ ਸਨ। ਉਂਝ ਉਹ ਆਪ ਵੀ ਉਦੋਂ ਮਾਸਟਰ ਨਿਹਾਲ ਸਿੰਘ ਜੀ ਦੇ ਸ਼ਾਗਿਰਦ ਸਨ ਅਤੇ ਉਹਨਾਂ ਦੀ ਕਿਰਪਾ ਨਾਲ ਪੰਜਾਬੀ ਅੱਖਰ ਹੀ ਨਹੀਂ ਸਨ ਸਿਖੇ ਸਗੋਂ ਗੁਰਬਾਣੀ ਵੀ ਯਾਦ ਕਰਕੇ ਜਥੇਦਾਰ ਬਣ ਗਏ ਸਨ । ਪਰ ਸਕੂਲ ਵੀ ਪੜ੍ਹਾਈ ਦੀ ਲਸ਼ਕੋਰ ਉਹ ਆਪਣੇ ਪੁਤਰ ਵਿਚ ਪੈਦਾ ਕਰਨਾ ਚਾਹੁੰਦੇ ਸਨ। ਪਿੰਡ ਚੋਂ ਮੈਂ ਪਹਿਲੀ ਪਾਸ ਕਰ ਗਿਆ ਸਾਂ। ਸੌ ਤਕ ਗਿਣਤੀ ਚੰਗੀ ਤਰ੍ਹਾਂ ਲਿਖ ਪੜ੍ਹ ਲੈਂਦਾ ਸਾਂ। ਉਹ ਵੀ ਉਰਦੂ ਦੇ ਹਿੰਦਸਿਆਂ ਵਿਚ। ਪਰ ਰਾਵਲਪਿੰਡੀ ਦੇ ਕਿਸੇ ਸਕੂਲ ਵਿਚ ਪੜ੍ਹਦੇ ਹੋਣਾ ਆਪਣੇ ਆਪ ਵਿਚ ਹੀ ਇਕ ਰੁੱਤਬਾ ਸੀ। ਸੋ ਮੇਰੇ ਸਕੂਲ ਭੇਜਣ ਦੀ ਤਿਆਰੀ ਹੋਈ।

ਮਾਂ ਨੇ ਦੋ ਗੁੱਤਾਂ ਵਾਲਾ ਜੂੜਾ ਕੀਤਾ। ਸਵੇਰੇ ਦਹੀਂ ਖਿਚੜੀ ਖੁਆਈ (ਇਹ ਦਹੀਂ ਖਿਚੜੀ ਅਜ ਤਕ ਮੇਰੀ ਕਮਜ਼ੋਰੀ ਬਣੀ ਹੋਈ ਹੈ)। ਨਵੇਂ ਕਪੜੇ ਨਵੀਂ ਸਲੇਟ ਸਲੇਟੀ ਨਵੇਂ ਬਸਤੇ ਵਿਚ ਪਾ ਕੇ ਜਾ ਕਮੇਟੀ ਮਹੱਲੇ ਦੇ ਖਾਲਸਾ ਪ੍ਰਾਇਮਰੀ ਸਕੂਲ ਵਿਚ ਸਰਟੀਫੀਕੇਟ ਪੇਸ਼ ਕੀਤਾ। ਦੂਜੀ ਜਮਾਤ ਦੇ ਮੁੰਡਿਆਂ ਰੌਲਾ ਪਾਇਆ 'ਹੇ ਤੱਕੋ ਨਵਾਂ ਜਾਤਕ ਆਇਐ।' ਪਿੰਡ ਵਿਚ ਮੌਲਵੀ ਜੀ ਹੁੰਦੇ ਸਨ ਇਥੇ ਮਾਸਟਰ ਜੀ ਨਾਲ ਵਾਹ ਪਿਆ। ਮੈਨੂੰ ਦਾਖਲਾ ਤਾਂ ਮਿਲ ਗਿਆ ਪਰ ਮਾਸਟਰ ਜੀ ਨੇ ਟੈਸਟ ਲਿਆ ਜਿਦੇ ਵਿਚ ਮੈਂ ਫੇਹਲ ਹੁੰਦਾ ਹੁੰਦਾ ਹੀ ਬਚਿਆ।

ਗੋਰੇ ਨਿਛੋਹ ਪਤਲੇ ਜਿਹੇ ਚੁਸਤ ਸਰਦਾਰ ਮਾਸਟਰ ਜੀ ਸਨ। ਉਹਨਾਂ ਕਿਹਾ "ਕੱਢ ਸਲੇਟ ਤੇ ਸਲੇਟੀ" ਮੈਂ ਸਲੇਟ ਕੱਢ ਕੇ ਬੈਠ ਗਿਆ। ਮਾਸਟਰ ਸਾਹਿਬ ਨੇ ਜਿਵੇਂ ਲਿਖਣ ਵਾਸਤੇ ਹੁਕਮ ਕੀਤਾ ਮੇਰੇ ਤੌਰ ਭੌਰ ਭੁਲ ਗਏ। ਹੁਕਮ ਸੀ, "ਲਿਖ ਬੱਤਰੀ"। ਮੈਂ ਡਰ ਅਤੇ ਹੈਰਾਨੀ ਵਿਚ ਕੁਝ ਨਾ ਲਿਖ ਸਕਿਆ। ਫੇਰ ਹੁਕਮ ਹੋਇਆ "ਹਾਂ ਹਾਂ ਲਿਖ ਬੱਤਰੀ।" ਮੈਂ ਸੋਚ ਸੋਚ ਕੇ ਸਾਤਾ ਅਤੇ ਦੂਆ ਪਾ ਕੇ ਲਿਖ ਦਿਤਾ ਬਹੱਤਰ। ਮਾਸਟਰ ਜੀ ਫੁਰਮਾਇਆ 'ਗਲਤ' ਤੇ ਮੇਰੀ ਜਾਨ ਹੀ ਨਿਕਲ ਗਈ।

ਇਸ ਵੇਲੇ ਮੇਰੇ ਪਿਤਾ ਜੀ ਮੇਰੀ ਸਹਾਇਤਾ ਵਾਸਤੇ ਬਹੁੜੇ। ਉਹਨਾਂ ਨੇ ਬੜੀ ਹਲੀਮੀ ਨਾਲ ਮਾਸਟਰ ਜੀ ਨੂੰ ਕਿਹਾ "ਜੀ ਸਾਡੇ ਪਾਸੇ ਵਲ ਬਤਰੀ ਨੂੰ ਬੱਤੀ ਆਖਦੇ ਹਨ।" ਮੈਂ ਝਟ ਤੀਆ ਦੂਆ ਪਾ ਕੇ ਬੱਤੀ ਲਿਖ ਦਿਤਾ। ਮਾਸਟਰ ਕਹਿਣ ਲਗਾ ਚਲੋ ਠੀਕ ਹੈ। ਇਕ ਦੋ ਪਹਾੜੇ ਪੁਛੇ ਤੇ ਮੈਂ ਪਰਵਾਨ ਹੋ ਗਿਆ। ਪੋਠੋਹਾਰ ਵਿਚ ਬੱਤੀ,ਤੇਤੀ ਚੌਤੀ ਨੂੰ ਬਤਰੀ ਤੇਤਰੀ ਚੌਤਰੀ ਆਖਦੇ ਸਨ। ਪਿੰਡ ਵਿਚੋਂ, ਨਹੀਂ ਨਾਲ ਦੇ ਪਿੰਡ ਵਿਚੋਂ ਪਹਿਲੀ ਜਮਾਤ ਪਾਸ ਕਰਕੇ ਇਨਾਮ ਵਿਚ ਜਿਹੜੀ ਦਵਾਤ ਜਿਤੀ ਸੀ ਉਹ ਪਿੰਡੀ ਵਿਚ ਮਿਟੀ ਦੀ ਹੀ ਸਾਬਤ ਹੋਈ। ਇਕ ਇਲਾਕਾ ਪੋਠੋਹਾਰ ਦਾ ਦੂਜਾ ਸ਼ਹਿਰ ਰਾਵਲਪਿੰਡੀ ਦੂਸਰੇ ਬੰਨੇ ਮੈਂ ਇਕ ਸਿਆਲਕੋਟੀਆ ਦੂਜਾ ਦੁਰੇਡੇ ਪਿੰਡ ਦਾ। ਰੋਜ਼ ਪੁਰਾਣੀ ਮਿਟੀ ਝੱੜਨ ਲਗੀ। ਅਸਲੀ ਵਾਹ ਤਾਂ ਅਗਲੇ ਦਿਨ ਪਿਆ। ਮਾਸਟਰ ਜੀ ਨੇ ਪੁਛਿਆ, ਘੋੜੇ ਕੀ ਕਿਤਨੀ ਟਾਂਗੇਂ ਹੋਤੀ ਹੈਂ ?" ਮੈਂ ਕਿਹਾ ਜੀ 'ਇਕ'। ਗੁਸੈਲ ਮਾਸਟਰ ਜੀ ਸਮੇਤ ਸਾਰਿਆਂ ਦਾ ਹਾਸਾ ਨਿਕਲ ਗਿਆ। ਪੁਰਾਣੇ ਸਮਿਆਂ ਦੇ ਲੋਕ ਜਾਣਦੇ ਹਨ ਕਿ ਮਾਸਟਰਾਂ ਦਾ ਇਹ ਹਾਸਾ ਕਿੰਨਾ ਖਤਰਨਾਕ ਹੋ ਸਕਦਾ ਸੀ। ਮਾਸਟਰ ਪੁਛਿਆ ਤੇਰੀ ਟਾਂਗੇਂ ਕਿਤਨੀਂ ਹੈ ? ਮੈਂ ਕਿਹਾ "ਕੋਈ ਨਹੀਂ" ਫੇਰ ਹਾਸਾ ਪਿਆ ਤੇ ਮੈਂ ਸਜ਼ਾ ਭੁਗਤਨ ਨੂੰ ਤਿਆਰ ਸਾਂ। ਅਸਲ ਵਿਚ ਨਾ ਤਾਂ ਮਾਸਟਰਾਂ ਦਾ ਹਾਸਾ ਚੰਗਾ ਲਗਦਾ ਸੀ ਤੇ ਨਾ ਹੀ ਉਹਨਾਂ ਦਾ ਗੁੱਸਾ। ਮਾਸਟਰ ਤਾਂ ਨਾ ਹੋਣ ਇਹ ਹੀ ਗਲ ਚੰਗੀ ਲਗਦੀ ਸੀ ਪਰ ਕੀ ਕੀਤਾ ਜਾ ਸਕਦਾ ਸੀ।

ਇਕ ਹੋਰ ਮੁੰਡੇ ਨੂੰ ਇਹ ਹੀ ਸਵਾਲ ਪੁਛਿਆ। ਉਹਨਾਂ ਘੋੜੇ ਦੇ ਚਾਰ ਟਾਂਗੇ ਅਤੇ ਆਪਣੇ ਦੋ ਦਸੇ। ਉਹਨੂੰ ਸ਼ਾਬਾਸ਼ ਮਿਲੀ। ਮੈਂ ਇਹ ਤਾਂ ਸਮਝ ਗਿਆ ਕਿ ਇਸ ਮੁੰਡੇ ਦੇ ਘਰ ਦੋ ਟਾਂਗੇ ਹੋਣਗੇ ਪਰ ਘੋੜੇ ਦੇ ਪਿਛੇ ਮੈਂ ਕਦੇ ਚਾਰ ਟਾਂਗੇ ਨਹੀਂ ਸਨ ਵੇਖੇ। ਮੈਨੂੰ ਮੇਰੇ ਜੁਆਬ ਦਾ ਕਾਰਨ ਪੁਛਿਆ ਗਿਆ। ਮੇਰਾ ਉਤਰ ਭਾਵੇਂ ਡਰ ਵਿਚ ਜਾਂ ਨਮੋਸ਼ੀ ਵਿਚ ਭਿੱਝਿਆ ਹੋਵੇਗਾ। ਹੈ ਇਹ ਹੀ ਸੀ ਕਿ ਘੋੜੇ ਪਿਛੇ ਤਾਂ ਮੈਂ ਇਕ ਹੀ ਟਾਂਗਾ ਸਦਾ ਵੇਖਿਆ ਹੈ ਤੇ ਮੇਰੇ ਕੋਲ ਤਾਂ ਟਾਂਗਾ ਹੈ ਨਹੀਂ ਸਾਡੇ ਕੋਲ ਤਾਂ ਇਕ ਸਾਇਕਲ ਹੈਗਾ ਹੈ।

ਸਕੂਲ ਦੀ ਅੱਜ ਦੀ ਦੂਬਦੂ ਵਿਚੋਂ ਮੇਰੀ ਚਮੜੀ ਤਾਂ ਬਚ ਗਈ ਅਤੇ ਮੌਲਾ ਬਖਸ਼ ਨਾਲ ਵਾਹ ਪਹਿਲਾ ਦਿਨ ਹੋਣ ਕਰਕੇ ਨਾ ਪਿਆ ਪਰ ਇਸ ਨਾਲ ਕੁਝ 'ਜਾਤਕ' ਮੇਰੇ ਹਮਦਰਦ ਵੀ ਬਣ ਗਏ। ਅਜ ਮੈਨੂੰ ਸਮਝ ਆਈ ਕਿ ਲਤਾਂ ਨੂੰ ਟਾਂਗੇਂ ਵੀ ਕਿਹਾ ਜਾਂਦਾ ਹੈ। ਮੇਰੇ ਨਵੇਂ ਬਣੇ ਦੋਸਤ ਨੇ ਸਮਝਾਇਆ ਕਿ ਲੱਤ ਨੂੰ ਲੱਤ ਕਹੋ ਤਾਂ ਪੜ੍ਹੇ ਥੋਹੜੇ ਲਗਦੇ ਹੋ। ਲੱਤ ਨੂੰ ਟਾਂਗ, ਬਾਂਹ ਨੂੰ ਬਾਜੂ ਕਹਿਣ ਨਾਲ ਝੱਟ ਪਤਾ ਲਗ ਜਾਂਦਾ ਹੈ ਕਿ ਜਾਤਕ ਸਕੂਲ ਦਾ ਪੜ੍ਹਿਆ ਹੋਇਆ ਹੈ। ਉਹਨੇ ਕਿਹਾ ਇਹ ਤਾਂ ਉਰਦੂ ਹੈ। ਅਜੇ ਅਸਾਂ ਪੰਜਵੀ ਵਿਚ ਜਾ ਕੇ ਅੰਗਰੇਜ਼ੀ ਸਿਖਣੀ ਹੈ। ਜਦੋਂ ਪਤਾ ਲਗ ਗਿਆ ਲੱਤ ਨੂੰ ਅੰਗਰੇਜ਼ੀ ਵਿਚ ਕੀ ਕਹਿੰਦੇ ਨੇ ਤਾਂ ਅਸੀਂ ਅੰਗਰੇਜ਼ਾਂ ਨਾਲ ਵੀ ਗਲਾਂ ਕਰ ਸਕਾਂਗੇ। ਅੰਗਰੇਜ਼ਾਂ ਨਾਲ ਗਲਾਂ ਕਰਨ ਵਾਲੇ ਦਾ ਬੜਾ ਰੁਹਬ ਹੁੰਦਾ ਹੈ।

ਸ਼ਹਿਰ ਦੀ ਹਵਾ ਦਾ ਅਸਰ ਹੌਲੀ ਹੌਲੀ ਹੋਣ ਲਗ ਪਿਆ। ਜਮਾਤ ਦੇ ਇਕ ਗਰੁਪ ਵਿਚ ਮੇਰੀ ਸਰਦਾਰੀ ਵੀ ਕਾਇਮ ਹੋਣ ਲਗ ਪਈ। ਕਾਰਨ ਮੇਰੀ ਲਿਆਕਤ ਨਹੀਂ ਹੁਸ਼ਿਆਰੀ ਸੀ। ਮੇਰਾ ਘਰ ਦਾ ਕੰਮ ਠੀਕ ਤੇ ਮੁਕੰਮਲ ਹੁੰਦਾ। ਜਦੋਂ ਸਵੇਰ ਹੋਣੀ ਤਾਂ ਮੈਨੂੰ ਚੇਤਾ ਆਉਣਾ ਕਿ ਸਕੂਲੋਂ ਘਰ ਦਾ ਮਿਲਿਆ ਕੰਮ ਤਾਂ ਕੀਤਾ ਹੀ ਨਹੀਂ। ਮੇਰੀ ਰੋਣਹਾਕੀ ਦਸ਼ਾ ਤੇ ਤਰਸ ਖਾ ਕੇ ਪਿਤਾ ਜੀ ਨੇ ਫੱਟੀ ਪੋਚ ਦੇਣੀ ਤੇ ਮੈਂ ਫਟਾਫਟ ਲਿਖ ਲੈਣਾ, ਪਰ ਹਿਸਾਬ ਦੇ ਸੁਆਲ ਕੌਣ ਕੱਢੇ। ਉਸ ਦਾ ਇਕ ਵਧੀਆਂ ਹੱਲ ਸੀ। ਮੇਰੇ ਤਾਇਆ ਜੀ ਕੇਲਿਆਂ ਵਾਲੀ ਮਸੀਤ ਦੇ ਸਾਹਮਣੇ ਵਾਲੀ ਗਲੀ ਵਿਚ ਰਹਿੰਦੇ ਸਨ। ਉਹਨਾਂ ਦਾ ਵਡਾ ਸਪੁੱਤਰ ਭਾ ਗੁਰਚਰਨ ਸਿੰਘ ਕਾਲਜ ਵਿਚ ਪੜ੍ਹਦਾ ਸੀ। ਟਾਈ ਲਾਉਂਦਾ ਤੇ ਪਤਲੂਣ ਪਾਉਂਦਾ। ਮੈਂ ਜਾ ਕੇ ਉਹਦੇ ਦਵਾਲੇ ਹੋ ਜਾਣਾ। ਕਦੇ ਤਰਲੇ ਪਾ, ਕਦੇ ਘੂਰ, ਕਦੇ ਮੋਢਿਆਂ ਤੇ ਚੜ੍ਹ ਤੇ ਕਦੇ ਲੱਕ ਦੁਆਲੇ ਜੱਫਾ ਮਾਰਨਾ। ਭਾ ਨੇ ਨਾਂਹ ਵੀ ਕਰਨੀ ਹੱਸਦੇ ਵੀ ਜਾਣਾ ਤੇ ਸਵਾਲ ਵੀ ਸਾਰੇ ਕੱਢ ਦੇਣੇ। ਮੈਂ ਕੇਵਲ ਸਲੇਟ ਤੇ ਹੀ ਲਿਖਣੇ। ਭਾ ਗੁਰਚਰਨ ਸਿੰਘ ਦੇ ਕੱਢੇ ਸਵਾਲਾਂ ਨੇ ਕਈਆਂ ਦੇ ਬੇੜੇ ਪਾਰ ਕਰ ਦੇਣੇ। ਯਾਰੀਆਂ ਵਿਚ ਸਰਦਾਰੀਆਂ ਇਵੇਂ ਹੀ ਮਿਲਦੀਆਂ ਹਨ।

ਸਕੂਲ ਦੀ ਗੱਲ ਤਾਂ ਸਕੂਲੇ ਮੁੱਕ ਜਾਂਦੀ ਉਂਝ ਰਾਵਲਪਿੰਡੀ ਦੇ ਵਾਤਾਵਰਣ ਨੇ ਹੈਰਾਨ ਵੀ ਕੀਤਾ ਤੇ ਸੁਖ ਵੀ ਦਿਤਾ। ਹੈਰਾਨ ਇਸ ਗੱਲ ਤੋਂ ਕਿ ਅਜਿਹੀਆਂ ਚੀਜ਼ਾਂ ਵੇਖੀਆਂ ਜੋ ਵੇਖਕੇ ਵੀ ਮੰਨਣ ਵਿਚ ਨਹੀਂ ਸੀ ਆ ਰਹੀਆਂ। ਸਾਰੇ ਚਿੱਟੀਆਂ ਹੱਟੀਆਂ ਦੇ ਬਾਜ਼ਾਰ ਵਿਚ ਇਕ ਥਾਂ ਸੀ ਜਿਥੇ ਭੀੜ ਇਕੱਠੀ ਹੁੰਦੀ ਤੇ ਡੱਬੇ ਵਿਚੋਂ ਆਵਾਜ਼ ਆ ਰਹੀ ਹੁੰਦੀ। ਇਹ ਰੇਡੀਓ ਹੀ ਤਾਂ ਸੀ ਜਿਸਦਾ ਪਿੰਡ ਵਿਚ ਚਿੱਤ ਚੇਤਾ ਵੀ ਨਹੀਂ ਸੀ। ਇਥੇ ਕਦੇ ਖੜ੍ਹੇ ਹੋ ਜਾਣਾ ਤਾਂ ਬਾਕੀ ਕੁਝ ਸਮਝ ਨਾ ਆਉਣੀ, ਪਰ ਕੁਝ ਸ਼ਬਦ ਹਰ ਵਾਰ ਸੁਣਦਾ ਜੋ ਨਵੇਂ ਵੀ ਸਨ। ਇਹ ਸਨ ਜਰਮਨ ਰੂਸ ਬ੍ਰਤਾਨੀਆ ਗਾਂਧੀ ਨਹਿਰੂ ਪਟੇਲ ਤੇ ਜਿਨਾਹ। ਇਹ ਸ਼ਬਦ ਸੁਣ ਕੇ ਮੈਂ ਇਹਨਾਂ ਦੀ ਵਿਆਖਿਆ ਮੰਗਣ ਵਾਸਤੇ ਪਿਤਾ ਜੀ ਦੇ ਕੰਨ ਖਾ ਜਾਣੇ। ਪਿਤਾ ਜੀ ਨੇ ਮੇਰੀ ਕੁਝ ਤਸੱਲੀ ਤਾਂ ਕੁਝ ਦੱਸ ਕੇ ਕਰਾਉਣੀ ਤੇ ਬਾਕੀ ਉਹਨਾਂ ਮੈਨੂੰ ਸੁਆਦੀ ਬਰਫ਼ੀ ਲੈ ਦੇਣੀ ਤੇ ਕਹਿਣਾ ਤੂੰ ਕੀ ਲੈਣੇ ਇਹਨਾਂ ਗੱਲਾਂ 'ਚੋਂ ਤੂੰ ਬਰਫੀ ਖਾਹ। ਗਰਾਮੋਫੋਨ, ਤਵਿਆਂ ਵਾਲੇ ਵਾਜਿਆਂ ਤੇ ਲਾਊਡ-ਸਪੀਕਰ ਨੇ ਹੈਰਾਨ ਕਰ ਦਿਤਾ। ਔਰਤਾਂ ਨੇ ਗੱਲਾਂ ਕਰਨੀਆਂ ਕਿ ਬੋਲਣ ਤੇ ਨੱਚਣ ਵਾਲੀਆਂ ਤਸਵੀਰਾਂ ਵੀ ਇਥੇ ਹੈਨ, ਪਰ ਸਿਨਮਾ ਤਾਂ ਕਈ ਸਾਲ ਬਾਅਦ ਕਿਤੇ ਵੇਖਣ ਨੂੰ ਮਿਲਿਆ।

ਮੇਰੇ ਬਚਪਨ ਦੀ ਚੇਤੇ ਦੀ ਖੁਸ਼ਬੋਦਾਰ ਚੰਗੇਰ ਵਿਚ ਛੱਬ ਤਾਂ ਨਹੀਂ, ਪਰ ਕੁਝ ਅਨੁਭਵ ਜ਼ਰੂਰ ਹਨ ਤੇ ਕੁਝ ਦ੍ਰਿਸ਼। ਇਕ ਤਾਂ ਉਥੋਂ ਦਾ ਕੰਪਨੀ ਬਾਗ਼ ਬਹੁਤ ਚੰਗਾ ਲਗਦਾ। ਬਹੁਤ ਵਿਸ਼ਾਲ ਸਾਫ ਸੁਥਰਾ ਤੇ ਧੋਤੀਆਂ ਸੜਕਾਂ ਵਰਗਾ। ਰਾਵਲਪਿੰਡੀ ਦੇ ਕੋਲ ਇਕ ਵਹਾੜੀ ਥਾਂ ਸੀ ਮਰੀ। ਪਹਾੜ ਨੂੰ ਉਰਦੂ ਵਾਲੇ ਕੋਹ ਕਹਿੰਦੇ ਨੇ ਇਸ ਵਾਸਤੇ ਇਸ ਦਾ ਨਾਮ ਕੋਹਮਰੀ ਪ੍ਰਸਿਧ ਸੀ। ਕੋਹਮਰੀ ਨੂੰ ਜਾਣ ਵਾਲੀ ਸੜਕ ਦੀ ਆਪਣੀ ਸੁੰਦਰਤਾ ਸੀ। ਇਕ ਠੰਡੀ ਸੜਕ ਸੀ ਇਹਨਾਂ ਸੜਕਾਂ ਤੇ ਤੁਰਨਾ ਬਹੁਤ ਚੰਗਾ ਲਗਦਾ। ਕਈ ਵਾਰ ਅੰਗਰੇਜ਼ ਅਫਸਰ ਵੀ ਅਸਾਂ ਵੇਖਣੇ, ਪਰ ਬਹੁਤ ਘੱਟ। ਉਹ ਘੋੜਿਆਂ ਵਾਲੀ ਬੱਗੀ ਵਿਚ ਬੈਠ ਕੇ ਨਿਕਲਦੇ। ਨਾਲ ਗੋਰੀਆਂ ਚਿਟੀਆਂ ਮੇਮਾਂ ਵੀ ਹੋਣੀਆਂ। ਇਕ ਗੱਲ ਜੋ ਬਹੁਤ ਹੀ ਚੰਗੀ ਲਗਦੀ ਸੀ ਉਹ ਸੀ ਇਥੋਂ ਦੇ ਚਸ਼ਮੇ ਤੇ ਵਗਦੇ ਪਾਣੀ। ਇਕ ਥਾਂ ਸੀ ਜਿਥੋਂ ਥੱਲਿਓਂ ਪਾਣੀ ਨਿਕਲਦਾ ਸੀ ਅਤੇ ਅੱਗੇ ਚੁਬੱਚੇ ਭਰੇ ਹੁੰਦੇ, ਇਹਨਾਂ ਨੂੰ ਚੋਏ ਆਖਦੇ ਸਨ। ਇਹ ਪਾਣੀ ਵਗਦਾ ਸੀ—ਸਾਫ ਤੇ ਸੁਥਰਾ ਪਾਣੀ। ਸ਼ਹਿਰ ਵਿਚ ਇਕ ਨਦੀ ਵਗਦੀ ਸੀ ਉਸ ਨਾਮ ਸੀ ਲਈ। ਇਹ ਸਾਫ ਸ਼ਫਾਫ ਪਾਣੀ ਸਨ, ਪਰ ਘੱਟ ਡੂੰਘੇ। ਵਿਚੋਂ ਤੁਰ ਕੇ ਲੰਘਿਆ ਜਾ ਸਕਦਾ ਸੀ। ਇਸ ਪਾਣੀ ਵਿਚ ਖੇਡਣ ਨੂੰ ਹਮੇਸ਼ਾ ਜੀ ਕਰਦਾ। ਇਹ ਓਹੀ 'ਲਈ' ਹੈ ਜਿਸ ਬਾਰੇ ਮੁਸਾਫਰ ਨੇ ਲਿਖਿਆ ਸੀ, "ਤੋਂਢੀ 'ਲਈ' ਜਾਪਦਾ ਮੈਨੂੰ ਹੁਣ ਵੀ ਪਈ ਬੁਲਾਂਦੀ।" ਪਾਣੀਆਂ ਦੀ ਗੱਲ ਛਿੜੀ ਹੈ ਤਾਂ ਸਭ ਤੋਂ ਵਧੀਆ ਥਾਂ ਤਾਂ ਪੰਜਾ ਸਾਹਿਬ ਲਗਦੀ ਸੀ, ਜਿਥੇ ਜਾਣ ਵਾਸਤੇ ਸਾਡਾ ਹਮੇਸ਼ਾ ਹੀ ਆਗ੍ਰਹਿ ਹੁੰਦਾ। ਪੰਜਾ ਸਾਹਿਬ ਦੇ ਇਤਿਹਾਸਕ ਗੁਰਦੁਆਰੇ ਦੀ ਆਪਣੀ ਮਹਾਨਤਾ ਸੀ, ਪਰ ਸਾਨੂੰ ਜਿਹੜੀ ਗੱਲ ਭਾਉਂਦੀ ਸੀ ਉਹ ਸੀ ਸਾਫ ਪਾਣੀ ਤੇ ਘਟ ਡੂੰਘਾ ਪਾਣੀ ਸਰੋਵਰ ਦਾ ਅਤੇ ਕਈ ਹੋਰ ਵਗਦੀਆਂ ਨਹਿਰਾਂ ਵਰਗੇ ਨਾਲਿਆਂ ਦਾ। ਇਹ ਪਾਣੀ ਐਨ ਉਸ ਥਾਂ 'ਚੋਂ ਨਿਕਲਦਾ ਜਿਥੇ ਪੱਥਰ ਵਿਚ ਗੁਰੂ ਨਾਨਕ ਦੇਵ ਜੀ ਦਾ ਪੰਜਾ ਖੁੱਭਿਆ ਹੋਇਆ ਲਗਦਾ ਸੀ ਅਤੇ ਫੇਰ ਬਾਹਰ ਨੂੰ ਚਲਾ ਜਾਂਦਾ। ਇਥੇ ਨਹਾਉਣ ਤੋਂ ਜੀਅ ਨਹੀਂ ਸੀ ਹਟਦਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਯਾਦ ਵਿਚ

# ਮੇਹਰਾਂ ਦਾ ਸਾਈਂ

—ਬਲਦੇਵ ਸਿੰਘ—

ਮੈਂ ਛੋਟਾ ਜਿਹਾ ਸਾਂ ਲਗ ਭਗ ੫-੬ ਵਰ੍ਹਿਆਂ ਦਾ ਜਦੋਂ ਆਪਣੀ ਹੋਸ਼ ਵਿਚ ਪਹਿਲੀ ਵੇਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ। ਦਸਦੇ ਹਨ ਕਿ ਸਾਡੇ ਪਰਿਵਾਰ ਵਿਚ ਜਦੋਂ ਵੀ ਕੋਈ ਨਵਾਂ ਜੀਵ ਜਨਮ ਲੈਂਦਾ ਉਹ ਆਪਣੀ ਬਹੁਤ ਹੀ ਥੋੜ੍ਹੀ ਉਮਰ ਭੋਗਦਾ ਅਤੇ ਚਲ ਵਸਦਾ। ਇਸੇ ਸਮੇਂ ਵਿਚ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਡੇ ਗ੍ਰਹਿ ਵਿਖੇ ਚਰਨ ਪਾਏ ਅਤੇ ਕ੍ਰਿਪਾ ਕੀਤੀ ਕਿ ਜਿਹੜੇ ਬੱਚੇ ਹੁਣ ਹੋਣਗੇ ਉਨ੍ਹਾਂ ਸ੍ਰੀ ਭੈਣੀ ਸਾਹਿਬ ਰਾਮ ਸਰ ਵਿਖੇ ਇਸ਼ਨਾਨ ਕਰਵਾਉਣੇ ਤਾਂ ਇਹ ਜੀਅ ਆਪਣੀ ਚੰਗੀ ਉਮਰ ਭੋਗਣਗੇ। ਇਸ ਤਰ੍ਹਾਂ ਇਹ ਕ੍ਰਿਪਾ ਸਤਿਗੁਰੂ ਜੀ ਨੇ ਕੀਤੀ ਤੇ ਪਰਿਵਾਰ ਅਗੇ ਤੁਰ ਪਿਆ।

ਸਤਿਗੁਰੂ ਸੱਚੇ ਪਾਤਿਸ਼ਾਹ ਜੀ ਕਾਰ ਵਿਚ ਮਿੰਟਗੁਮਰੀ ਤੋਂ ਆ ਰਹੇ ਸਨ ਕਿ ਰਾਹ ਵਿਚ ਉਨ੍ਹਾਂ ਦੀ ਕਾਰ ਵਿਚ ਕੁਝ ਖਰਾਬੀ ਆ ਗਈ। ਸਤਿਗੁਰੂ ਜੀ ਦੇ ਕਾਰ ਚਾਲਕ ਸੰਤ ਹਜ਼ਾਰਾ ਸਿੰਘ ਮਾਫੀ ਸਨ। ਉਨ੍ਹਾਂ ਕਿਹਾ ਕਿ ਇਹ ਕੰਮ ਅਸੀਂ ਜਲੰਧਰ ਚਲ ਕੇ ਕਰਵਾਵਾਂਗੇ। ਕਿਉਂਕਿ ਮੇਰੇ ਪਿਤਾ ਜੀ ਸ: ਗੁਰਬਚਨ ਸਿੰਘ ਜੀ (ਸਪੁਤਰ ਸ: ਲਾਭ ਸਿੰਘ ਜੀ) ਬਿਜਲੀ ਦਾ ਕੰਮ ਕਰਦੇ ਹਨ। ਸਤਿਗੁਰੂ ਜੀ ਦੀ ਆਪਾਰ ਕ੍ਰਿਪਾ ਹੋਈ ਅਤੇ ਉਨ੍ਹਾਂ ਨੂੰ ਸੱਚੇ ਪਾਤਿਸ਼ਾਹ ਦੀ ਕਾਰ ਦਾ ਕੰਮ ਦਾ ਸਭਾਗ ਪ੍ਰਾਪਤ ਹੋਇਆ।

ਕਾਰ ਦੀਆਂ ਬਿਜਲੀ ਦੀਆਂ ਤਾਰਾਂ ਸੜ ਗਈਆਂ ਸਨ ਅਤੇ ਕੰਮ ਕਾਫੀ ਲੰਬਾ ਸੀ ਲਗ ਭਗ ੩-੪ ਘੰਟੇ ਦਾ ਸਮਾਂ ਲਗਣਾ ਸੀ। ਸ੍ਰੀ ਸਤਿਗੁਰੂ ਜੀ ਸਾਡੀ ਦੁਕਾਨ ਤੇ ਇਕ ਲਕੜ ਦੇ ਬੈਂਚ ਤੇ ਬੈਠ ਗਏ। ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਆਪ ਜੀ ਬਰਾਜ ਲੈਣ। ਸਤਿਗੁਰੂ ਜੀ ਬਚਨ ਕੀਤਾ ਕਿ ਮੈਂ ਇਥੇ ਬੈਠ ਕੇ ਇਹ ਕੰਮ ਵੇਖਣਾ ਚਾਹੁੰਦਾ ਹਾਂ ਕਿ ਗੁਰਬਚਨ ਸਿੰਘ ਕਿਸ ਤਰ੍ਹਾਂ ਕੰਮ ਕਰਦਾ ਹੈ। ਪਿਤਾ ਜੀ ਕੰਮ ਕਰਦੇ ਰਹੇ ਅਤੇ ਸ੍ਰੀ ਸਤਿਗੁਰੂ ਜੀ ਭਜਨ ਕਰਦੇ ਰਹੇ ਅਤੇ ਵਿਚ ਵਿਚ ਕੁਝ ਪੁੱਛ ਵੀ ਲੈਂਦੇ ਇਹ ਬੈਟਰੀ ਵਿਚ ਕਿੰਨੇ ਵੋਲਟ ਹਨ ਆਦਿਕ.. ਸ਼ਾਮ ਹੋ ਗਈ ਕੰਮ ਪੂਰਾ ਹੋ ਗਿਆ। ਸਤਿਗੁਰੂ ਜੀ ਪੁਛਿਆ ਕਿਉਂ ਬਈ ਗੁਰਬਚਨ ਸਿਆਂ ਕੰਮ ਹੋ ਗਿਆ ਮੇਰੇ ਪਿਤਾ ਜੀ ਕਿਹਾ ਹਾਂ ਸੱਚੇ ਪਾਤਿਸ਼ਾਹ ਆਪ ਜੀ ਕ੍ਰਿਪਾ ਨਾਲ ਹੋ ਗਿਆ। ਸ੍ਰੀ ਸਤਿਗੁਰੂ ਜੀ ਨੇ ਪਿਤਾ ਜੀ ਦੀ ਪਿੱਠ ਤੇ ਹੱਥ ਰਖਿਆ ਤੇ ਥਾਪੀ ਦੇ ਕੇ ਆਖਿਆ ਕਿ ਅਸੀਂ ਹੁਣ ਸਮਝਦੇ ਹਾਂ ਕਿ ਤੂੰ ਕੰਮ ਕਰ ਸਕਦਾ ਹੈਂ ਤੇ ਇਸ ਤਰ੍ਹਾਂ ਉਸ ਮੇਹਰਾਂ ਦੇ ਦਾਤੇ ਰੱਬੀ ਨੂਰ ਨੇ ਮੇਰੇ ਪਿਤਾ ਜੀ ਨੂੰ ਕੋਈ ਵੀ ਕੰਮ ਸੱਚੇ ਸੁਚੇ ਤੇ ਠੀਕ ਢੰਗ ਨਾਲ ਨੇਪਰੇ ਚਾੜਨ ਦਾ ਵਰ ਦੇ ਦਿਤਾ। ਬਿਜਲੀ ਦਾ ਕੋਈ ਵੀ ਕੰਮ ਅੜਿਆ ਥੁੜਿਆ ਮੇਰੇ ਪਿਤਾ ਜੀ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸਦਕਾ ਠੀਕ ਕਰ ਦਿੰਦੇ ਹਨ ਮੇਰੇ ਪਿਤਾ ਸ: ਗੁਰਬਚਨ ਸਿੰਘ ਜੀ ਐਡੀਟਰ "ਵਰਿਆਮ" ਸ: ਜਗਦੀਸ਼ ਸਿੰਘ ਜੀ ਦੇ ਮਾਮਾ ਜੀ ਹਨ।

ਸ਼ਾਮ ਹੋ ਚੁਕੀ ਸੀ ਘਰ ਦੁਕਾਨ ਦੇ ਲਾਗੇ ਹੀ ਸੀ। ਮੈਂ ਅਤੇ ਮੇਰੀ ਭੈਣ (ਤਾਇਆ ਜੀ ਸ. ਸਰੈਣ ਸਿੰਘ ਦੀ ਲੜਕੀ) ਦੁਕਾਨ ਤੇ ਗਏ। ਪਿਤਾ ਜੀ ਦੇ ਕਹਿਣ ਤੇ ਸ੍ਰੀ ਸਤਿਗੁਰੂ ਦੀ ਖੁਸ਼ੀ ਹਾਸਲ ਕਰਨ ਲਈ ਮੱਥਾ ਟੇਕਿਆ। ਕਾਰ ਖੜੀ ਵੇਖ ਕੇ ਕਾਰ ਵਿਚ ਸੈਰ ਦੀ ਲਾਲਸਾ ਹੋਈ। ਜਾਣੀ ਜਾਣ ਸ੍ਰੀ ਸਤਿਗੁਰੂ ਜੀ ਜੋ ਕਿ ਘਰ ਨੂੰ ਜਾਣ ਲਈ ਤਿਆਰ ਸਨ ਮਨ ਦੀ ਗਲ ਤਾੜ ਗਏ ਅਤੇ ਮੇਰੇ ਪਿਤਾ ਜੀ ਨੂੰ ਹੁਕਮ ਕੀਤਾ ਗੁਰਬਚਨ ਸਿਹਾਂ ਤੂੰ ਸਾਡੇ ਇਨ੍ਹਾਂ ਬਚਿਆਂ ਨੂੰ ਕਾਰ ਵਿਚ ਬਿਠਾ ਕੇ ਘਰ ਲੈ ਆ ਅਤੇ ਅਸੀਂ ਪੈਦਲ ਹੀ ਚਲਦੇ ਹਾਂ। ਜਦੋਂ ਅਸੀਂ ਕਾਰ ਤੇ ਚੜ੍ਹ ਕੇ ਘਰ ਪਹੁੰਚਣ ਹੀ ਵਾਲੇ ਸਾਂ ਕਿ ਗਲੀ ਦੇ ਮੋੜ ਤੇ ਵਾਧੂ ਪਾਣੀ ਵਾਸਤੇ ਬਣਿਆ ਹੋਇਆ ਟੋਇਆ ਵਿਚ ਰੁਕਾਵਟ ਬਣ ਗਿਆ। ਕਾਰ ਦਾ ਪਿਛਲਾ ਪਹੀਆ ਉਸ ਟੋਏ ਵਿਚ ਜਾ ਡਿਗਾ। ਜੋ ਕਾਫੀ ਯਤਨ ਦੇ ਬਾਵਜੂਦ ਅਤੇ ਲਾਗਲੇ ਕਾਰਖਾਨੇ ਵਿਚ ਬੋਰੀਆਂ ਚੁਕਣ ਵਾਲੇ ੮-੧੦ ਮਜ਼ਦੂਰਾਂ ਦੀ ਮਦਦ ਕਰਨ ਤੇ ਵੀ ਬਾਹਰ ਨਾ ਨਿਕਲਿਆ। ਕੁਝ ਸਮੇਂ ਬਾਅਦ ਸ੍ਰੀ ਸਤਿਗੁਰੂ ਜੀ ਆ ਦਰਸ਼ਨ ਦਿਤੇ ਅਤੇ ਸਾਰੀ ਹਾਲਤ ਦੇਖ ਬਚਨ ਕੀਤਾ ਕਿ ਇਕ ਰਸੀ ਕਾਰ ਨੂੰ ਬੰਨੋ ਅਤੇ ਮੈਨੂੰ ਫੜਾ ਦੇਵੋ। ਮੈਂ ਵੀ ਤੁਹਾਡੇ ਸਾਰਿਆਂ ਨਾਲ ਇਸ ਨੂੰ ਬਾਹਰ ਕੱਢਣ ਦਾ ਯਤਨ ਕਰਾਂਗਾ। ਗੜਵੇ ਦੀ ਲੱਜ ਕਾਰ ਅਗੇ ਬੰਨ੍ਹਕੇ ਗੁਰੂ ਜੀ ਨੇ ਫੜ ਲਈ ਅਤੇ ਬਾਕੀ ਸਭ ਮਿਲਕੇ ਕਾਰ ਨੂੰ ਧੱਕਾ ਲਾਉਣ ਲੱਗੇ। ਅਸੀਂ ਲੋਕਾਂ ਨੇ ਧੱਕਾ ਤਾਂ ਕੀ ਲਾਉਣਾ ਸੀ ਸਾਡਾ ਉਦਮ ਤਾਂ ਪਹਿਲਾਂ ਹੀ ਨਿਹਫਲ ਸੀ। ਪਰ ਹੁਣ ਲੱਜ ਤਾਂ ਦੋ ਜਹਾਨ ਦੇ ਵਾਲੀ ਦੇ ਹੱਥ ਵਿਚ ਸੀ। ਕਾਰ ਇਕਦਮ ਟੋਏ ਵਿਚੋਂ ਬਾਹਰ ਆ ਗਈ। ਇਹ ਇਕ ਕਰਿਸ਼ਮਾ ਸੀ ਜਿਸਦਾ ਮਾਣ ਸਤਿਗੁਰੂ ਜੀ ਨੇ ਸਭ ਨੂੰ ਬਖਸ਼ਿਆ। ਇਹ ਕਰਿਸ਼ਮਾ ਸਤਿਗੁਰੂ ਜੀ ਦੀ ਵਿਸ਼ਾਲਤਾ ਅੰਤਰਯਾਮਤਾ ਅਤੇ ਆਪਣੇ ਸੇਵਕਾਂ ਭਗਤਾਂ ਵਾਸਤੇ ਪਿਆਰ ਦਾ ਲਖਾਇਕ ਹੈ। ਅਜ ਵੀ ਜਦੋਂ ਮੈਂ ਅੱਖਾਂ ਬੰਦ ਕਰਦਾ ਹਾਂ ਤਾਂ ਉਹ ਵਿਸ਼ਾਲ ਆਸਮਾਨ ਵਰਗੀ ਦੇਵ ਰੂਪੀ ਨੂਰੋ ਨੂਰ ਸ਼ਖਸੀਅਤ ਸਾਡੀ ਨਿਮਾਣਿਆਂ ਦੀ ਇੱਜ਼ਤ ਮਾਣ ਰਖਣ ਲਈ ਅਤੇ ਸਾਡੀ ਡਿਗਦੀ ਹੋਈ ਸ਼ਾਖ ਨੂੰ ਬਚਾਉਣ ਲਈ "ਲੱਜ" ਹੱਥ ਵਿਚ ਫੜ ਖਲੋਂਦੀ ਹੈ।

# ਸੰਪੂਰਨ ਸਿਹਤ

—ਡਾ. ਨਿਰਮਲ ਸਿੰਘ—

ਸੰਪੂਰਨ ਸਿਹਤ ਜਾਂ ਭਰਪੂਰ ਤੰਦਰੁਸਤੀ ਹਕੀਕਤ ਵਿਚ ਸਦੀਆਂ ਤੋਂ ਚਲੀਆਂ ਆ ਰਹੀਆਂ ਇਲਾਜ ਵਿਧੀਆਂ ਤੇ ਨਵੀਆਂ ਵਿਗਿਆਨਕ ਖੋਜਾਂ ਦਾ ਸਹੀ ਤੇ ਸੰਤੁਲਤ ਸੁਮੇਲ ਹੈ। ਇਹ ਸਿਹਤ ਵੱਲ ਅਜਿਹੀ ਪਹੁੰਚ ਹੈ ਜਿਸ ਦਾ ਅਧਾਰ ਹੀ ਜ਼ਿੰਦਗੀ ਲਈ ਪਿਆਰ ਹੈ, ਮੌਤ ਦਾ ਭੈ ਨਹੀਂ। ਇਹ ਸਮੁਚੇ ਮਨੁਖੀ ਜੀਵਨ ਲਈ ਤੰਦਰੁਸਤੀ ਦਾ ਰਸਤਾ ਹੈ ਜਿਸ ਉਤੇ ਚੱਲ ਕੇ ਅਸੀਂ ਭਰਪੂਰ ਜ਼ਿੰਦਗੀ ਜਿਉਂ ਸਕਦੇ ਹਾਂ।

ਜਦੋਂ ਅਸੀਂ ਸਿਹਤ ਦੀ ਪੁਰਾਣੀ ਪ੍ਰੀਭਾਸ਼ਾ ਬਾਬਤ ਗੱਲ ਕਰਦੇ ਹਾਂ ਤਾਂ ਸਾਡੇ ਸਾਹਮਣੇ ਤਿੰਨ ਪਸਾਰ ਹੀ ਆਉਂਦੇ ਹਨ—ਜਿਸਮਾਨੀ ਤੌਰ ਤੇ ਰਿਸ਼ਟ-ਪੁਸ਼ਟ ਹੋਣਾ, ਦਿਮਾਗੀ ਪੱਖੋਂ ਚੁਸਤ-ਦਰੁਸਤ ਤੇ ਸਮਾਜਕ ਪੱਖ ਤੋਂ ਆਪਣੇ ਫ਼ਰਜ਼ਾਂ ਤੇ ਜ਼ਿੰਮੇਵਾਰੀਆਂ ਵਲੋਂ ਚੇਤੰਨ ਹੋਣਾ। ਪਿਛਲੇ ਕੁਝ ਅਰਸੇ ਤੋਂ ਇਹਨਾਂ ਵਿਚ ਦੋ ਹੋਰ ਪੱਖ ਸ਼ਾਮਲ ਹੋ ਗਏ ਹਨ। ਇਹਨਾਂ ਵਿਚੋਂ ਇਕ ਹੈ ਵਾਤਾਵਰਣ ਸਬੰਧੀ ਸੰਵੇਦਨਸ਼ੀਲਤਾ ਅਤੇ ਦੂਜਾ ਹੈ ਅਧਿਆਤਮਕ ਜਾਂ ਰੂਹਾਨੀ ਪੱਖ। ਸਭ ਤੋਂ ਅਖੀਰਲੇ ਨੂੰ ਪਿਛਲੇ ਕੁਝ ਦਹਾਕਿਆਂ ਤੋਂ ਅਣਵਿਗਿਆਨਕ ਸਮਝਕੇ ਤਕਰੀਬਨ ਅਣਗੌਲਿਆਂ ਹੀ ਕਰ ਦਿਤਾ ਗਿਆ ਸੀ। ਸਿੱਟਾ ਇਹ ਨਿਕਲਿਆ ਕਿ ਸਾਡੀ ਸਮੁਚੀ ਸੋਚ ਦਾ ਹੀ ਮਸ਼ੀਨੀਕਰਨ ਹੋਣ ਕਰਕੇ ਜ਼ਿੰਦਗੀ ਅਕਾਊ ਤੇ ਨੀਰਸ ਬਣ ਕੇ ਔਝੜੀਂ ਪੈ ਗਈ। ਕੋਈ ਸਪਸ਼ਟ ਨਿਸ਼ਾਨਾ ਨਾ ਹੋਣ ਕਰਕੇ ਇਖਲਾਕੀ ਕਦਰਾਂ-ਕੀਮਤਾਂ ਘੱਟੇ ਰੁਲਣ ਲਗੀਆਂ।

ਤੰਦਰੁਸਤੀ ਜ਼ਿੰਦਗੀ ਜਿਊਣ ਦਾ ਇਕ ਅਜਿਹਾ ਢੰਗ ਹੈ, ਜਿਸ ਰਾਹੀਂ ਤੁਸੀਂ ਵਧ ਤੋਂ ਵਧ ਨਰੋਈ ਸਿਹਤ ਲਈ ਲਗਾਤਾਰ ਯਤਨਸ਼ੀਲ ਰਹਿੰਦੇ ਹੋ। ਏਸ ਪ੍ਰਾਪਤੀ ਲਈ ਸਾਨੂੰ ਸੰਤੁਲਤ ਖੁਰਾਕ, ਜਿਸਮਾਨੀ ਤੇ ਸਰੀਰਕ ਪੱਖਾਂ ਦੀ ਭਰਪੂਰ ਜਾਣਕਾਰੀ, ਚਿੰਤਾ ਤੇ ਫਿਕਰ ਤੋਂ ਛੁਟਕਾਰਾ, ਜ਼ਿੰਮੇਵਾਰੀ ਦਾ ਅਹਿਸਾਸ ਤੇ ਕੁਦਰਤ ਨਾਲ ਇਕਸੁਰਤਾ ਬਾਬਤ ਡੂੰਘੀ ਸੋਝੀ ਹੋਣੀ ਲਾਜ਼ਮੀ ਹੈ। ਜਿਸਮ ਵਿਚ ਸਾਡਾ ਸਮੁੱਚਾ ਆਪਾ ਆਉਂਦਾ ਹੈ। ਇਕੱਲਾ ਸਰੀਰਕ ਪੱਖ ਹੀ ਨਹੀਂ ਸਗੋਂ ਇਸ ਦੇ ਨਾਲ ਨਾਲ ਜਜ਼ਬਾਤੀ, ਦਿਮਾਗੀ ਜਾਂ ਬੌਧਿਕ ਅਤੇ ਰੂਹਾਨੀ ਤੱਤ ਵੀ ਬਹੁਤ ਮਹੱਤਵਪੂਰਨ ਹਨ। ਇਕ ਹੋਰ ਬਹੁਤ ਹੀ ਅਹਿਮ ਨੁਕਤਾ ਇਹ ਵੀ ਹੈ ਕਿ ਇਸ ਕਾਇਨਾਤ ਵਿਚ ਕੁਝ ਵੀ ਸਥਿਰ ਨਹੀਂ। ਹਰ ਪਲ ਸਭ ਕੁਝ ਹੀ ਬਦਲ ਰਿਹਾ ਹੈ, ਚੱਲ ਰਿਹਾ ਹੈ, ਘੁੰਮ ਰਿਹਾ ਹੈ ਤੇ ਖੜੋਤ ਕਦੀ ਵੀ ਨਹੀਂ ਆਉਂਦੀ।

ਸਿਹਤ ਦਾ ਅਰਥ ਸਿਰਫ ਬਿਮਾਰੀ ਜਾਂ ਰੋਗ ਦੀ ਗੈਰ-ਹਾਜ਼ਰੀ ਵੀ ਨਹੀਂ। ਇਹ ਕੋਈ ਅਜਿਹਾ ਮੁਕਾਮ ਵੀ ਨਹੀਂ ਜਿਥੇ ਜਾ ਕੇ ਤੁਸੀਂ ਆਰਾਮ ਨਾਲ ਬੇਫਿਕਰ ਹੋ ਕੇ ਬਹਿ ਸਕੋ। ਕੋਈ ਹੋਰ ਬੰਦਾ ਤੁਹਾਨੂੰ ਤੰਦਰੁਸਤੀ ਕਤਈ ਨਹੀਂ ਦੇ ਸਕਦਾ। ਕਿਸੇ ਕੋਲ ਵੀ ਸਿਹਤ ਦਾ ਕੋਈ ਸ਼ਰਤੀਆ ਨੁਸਖਾ ਨਹੀਂ ਤੇ ਨਾ ਹੀ ਕੋਈ ਤੁਹਾਡੀ ਗੁਆਚੀ ਹੋਈ ਤਾਕਤ ਮੋੜ ਸਕਦਾ ਹੈ। ਜੇ ਕੋਈ ਅਜਿਹਾ ਦਾਅਵਾ ਕਰਦਾ ਵੀ ਹੈ ਤਾਂ ਉਹ ਸਿਰਫ ਧੋਖਾ ਹੈ, ਫਰੇਬ ਹੈ, ਵਪਾਰ ਹੈ। ਇਥੇ ਤਾਂ ਆਪਣੇ ਕਾਜ ਆਪ ਹੀ ਸੁਆਰਨੇ ਪੈਂਦੇ ਹਨ। ਇਹ ਇਕ ਅਜਿਹਾ ਅਹਿਸਾਸ ਹੈ ਜਿਹੜਾ ਤੁਸੀਂ ਹਮੇਸ਼ਾ ਮਹਿਸੂਸ ਕਰਨਾ ਹੈ। ਜ਼ਿੰਦਗੀ ਜਿਊਣੀ ਹੈ ਕੱਟਣੀ ਨਹੀਂ।

ਇਸ ਮੰਤਵ ਦੀ ਪੂਰਤੀ ਲਈ ਤੁਹਾਨੂੰ ਆਪਣੀਆਂ ਲੋੜਾਂ ਦੀ ਨਿਸ਼ਾਨਦੇਹੀ ਕਰਨੀ ਪਵੇਗੀ ਤੇ ਫਿਰ ਉਹਨਾਂ ਨੂੰ ਪੂਰੀਆਂ ਕਰਨ ਲਈ ਉਪਰਾਲੇ ਕਰਨੇ ਪੈਣਗੇ। ਆਪਣੇ ਅਹਿਸਾਸ ਤੇ ਜਜ਼ਬਾਤ ਦੂਜਿਆਂ ਨਾਲ ਸਾਂਝੇ ਕਰਨੇ ਪੈਣਗੇ, ਦੁਖ ਸੁਖ ਫਰੋਲਣੇ ਹੋਣਗੇ। ਲੋੜ ਤੋਂ ਵਧ ਜਜ਼ਬਾਤੀ ਹੋਣ ਤੇ ਕਾਬੂ ਪਾਉਣਾ ਹੋਵੇਗਾ। ਨਾ ਤਾਂ ਅਵੇਸਲੇ ਹੋ ਕੇ ਕੰਮ ਚਲਣਾ ਹੈ ਤੇ ਨਾ ਹੀ ਲੋੜ ਤੋਂ ਵਧ ਫੁਰਤੀ ਦੀ ਜ਼ਰੂਰਤ ਹੈ। ਆਪਣੇ ਸਰੀਰ ਦੀ, ਆਪਣੇ ਆਪ ਦੀ ਖੁਦ ਤਾਰੀਫ ਕਰਨ ਦੀ ਜਾਚ ਸਿਖਣੀ ਪਵੇਗੀ। ਖਾਣ-ਪੀਣ ਤੇ ਕਸਰਤ ਕਰਨ ਤੇ ਖੁਸ਼ੀ ਤੇ ਸੰਤੁਸ਼ਟੀ ਦੀ ਪ੍ਰਾਪਤੀ ਹੋਣੀ ਚਾਹੀਦੀ ਹੈ। ਅਜਿਹੇ ਕੰਮਾਂ-ਕਾਰਾਂ ਤੇ ਵਿਉਂਤਾਂ ਵਿਚ ਰੁਝੇ ਰਹਿਣਾ ਜਿਹੜੇ ਉਸਾਰੂ ਤੇ ਲੋਕ ਭਲਾਈ ਦੇ ਹੋਣ ਦੇ ਨਾਲ ਨਾਲ ਤੁਹਾਨੂੰ ਖੁਸ਼ੀ ਤੇ ਆਤਮ-ਵਿਸ਼ਵਾਸ ਵੀ ਦਿਵਾਉਣ, ਸਿਹਤ ਲਈ ਵਰਦਾਨ ਸਾਬਤ ਹੁੰਦੇ ਹਨ। ਦੂਜਿਆਂ ਨਾਲ ਦੋਸਤੀ ਵਧਾਉਣੀ ਤੇ ਪਰਪੱਕ ਕਰਨੀ ਸਿਹਤਮੰਦ ਹੋਣ ਦੀ ਨਿਸ਼ਾਨੀ ਹੈ।

ਭਰਪੂਰ ਸਿਹਤ ਦੀ ਸੇਧ ਵਿਅਕਤੀ ਵਲ ਹੈ, ਰੋਗ ਜਾਂ ਬਿਮਾਰੀ ਵਲ ਹੀ ਨਹੀਂ। ਇਹ ਪੂਰੀ ਤਰ੍ਹਾਂ ਤੰਦਰੁਸਤ ਹੋਣ ਦਾ ਉਦੇਸ਼ ਲੈ ਕੇ ਤੁਰਦੀ ਹੈ। ਇੱਕਾ-ਦੁੱਕਾ ਬਿਮਾਰੀਆਂ ਦੀਆਂ ਅਲਾਮਤਾਂ ਹਟਾਉਣ ਤੀਕਰ ਹੀ ਸੀਮਤ ਨਹੀਂ। ਇਸ ਪਹੁੰਚ ਵਿਚ ਅਸੀਂ ਅੱਜ ਦੇ ਦੌਰ ਦੀਆਂ ਸਾਰੀਆਂ ਹੀ ਇਲਾਜ ਵਿਧੀਆਂ ਦਾ ਸਤਿਕਾਰ ਕਰਦੇ ਹਾਂ ਤੇ ਲੋਕਤੰਤਰੀ ਸਮਝ ਲੈ ਕੇ ਚਲਦੇ ਹਾਂ। ਹੈਂਕੜਬਾਜ਼ ਰਵੱਈਆ ਸਿਹਤ ਲਈ ਹਮੇਸ਼ਾ ਹੀ ਘਾਤਕ ਸਾਬਤ ਹੁੰਦਾ ਹੈ। ਸਾਨੂੰ ਸਰਜਰੀ, ਲਬੋਰਟਰੀ, ਰੇਡੀਏਸ਼ਨ ਅਤੇ ਦਵਾਈਆਂ ਦੀ ਸੂਝ-ਬੂਝ ਨਾਲ ਮਦਦ ਲੈਣੀ ਚਾਹੀਦੀ ਹੈ। ਇਹਨਾਂ ਦੀ ਅੰਨ੍ਹੇਵਾਹ ਵਰਤੋਂ ਸਿਹਤ ਲਈ ਨੁਕਸਾਨਦੇਹ ਤਾਂ ਹੋ ਸਕਦੀ ਹੈ ਫਾਇਦੇਮੰਦ ਨਹੀਂ। ਇਸ ਦਾ ਸਬੰਧ ਸਾਡੇ ਸਮੁਚੇ ਜੀਵਨ-ਕਾਲ ਨਾਲ ਹੈ ਸਿਰਫ ਥੋੜ੍ਹੇ ਜਿਹੇ ਨਿਸਚਤ ਸਮੇਂ ਨਾਲ ਹੀ ਨਹੀਂ। ਸਾਡੇ ਸਾਹਮਣੇ ਬਿਮਾਰੀਆਂ ਦੀ ਰੋਕਥਾਮ ਦਾ ਮਸਲਾ ਅਹਿਮ ਥਾਂ ਰਖਦਾ ਹੈ ਤੇ ਸਿਰਫ ਇਲਾਜ ਨਾਲ ਹੀ ਕੰਮ ਨਹੀਂ ਚਲ ਸਕਦਾ। ਇਸੇ ਹੀ ਕਾਰਨ ਕਰਕੇ ਸਿਹਤ ਸੰਭਾਲ ਦਾ ਕੰਮ ਸਾਨੂੰ ਖੁਦ ਕਰਨਾ ਪੈਂਦਾ ਹੈ। ਕੋਈ ਵੀ ਮਾਹਰ ਡਾਕਟਰ-ਹਕੀਮ ਸਾਨੂੰ ਕਿਸੇ ਟੀਕੇ, ਗੋਲੀ, ਕੈਪਸੂਲ ਜਾਂ ਟਾਨਿਕ ਦੇਕੇ ਕਤਈ ਵੀ ਸਿਹਤਮੰਦ ਨਹੀਂ ਕਰ ਸਕਦਾ। ਸਾਰਿਆਂ ਹੀ ਪੱਖਾਂ ਨੂੰ ਤਰਤੀਬਵਾਰ ਤੇ ਸਿਲਸਲੇਵਾਰ ਸਮਝਣਾ ਤੇ ਲੰਬੇ ਸਮੇਂ ਤੀਕਰ ਅਮਲ ਹੀ ਸਾਨੂੰ ਤਾਕਤਵਰ ਰਖ ਸਕਦਾ ਹੈ। ਇਲਾਜ ਕਰਵਾਉਣ ਵਾਲਾ ਸ਼ਖਸ ਤਸ਼ਖੀਸ਼ ਤੇ ਇਲਾਜ ਵਿਚ ਚੇਤੰਨ ਹੋਕੇ ਸ਼ਰੀਕ ਹੁੰਦਾ ਹੈ। ਸਿਰਫ ਮੂਕ-ਦਰਸ਼ਕ ਜਾਂ ਸਰੋਤੇ ਬਣ ਕੇ ਹੀ ਸਿਹਤ ਹਾਸਲ ਨਹੀਂ ਹੋ ਸਕਦੀ।

ਇਹ ਮੌਕੇ ਮੁਤਾਬਿਕ ਲਚਕ ਵਾਲੀ ਪਹੁੰਚ ਹੈ। ਇਸ ਅਨੁਸਾਰ ਇਲਾਜ ਦੀ ਕੋਈ ਵੀ ਵਿਧੀ ਜਿਹੜੀ ਕਾਰਗਰ ਹੁੰਦੀ ਦਿਸੇ ਵਰਤੋਂ ਵਿਚ ਲਿਆਂਦੀ ਜਾ ਸਕਦੀ ਹੈ। ਜਦੋਂ ਵੀ ਜ਼ਰੂਰਤ ਹੋਵੇ ਅਸੀਂ ਸਹਿਜ ਵਾਲੀ ਕੁਦਰਤੀ ਵਿਧੀ ਵੀ ਅਮਲ ਵਿਚ ਲਿਆ ਸਕਦੇ ਹਾਂ। ਵਿਗਿਆਨਕ ਪਹੁੰਚ ਨੂੰ ਇਕ ਅਸਰਦਾਰ ਸੰਦ ਵਜੋਂ ਵਰਤੋਂ ਵਿਚ ਲਿਆਂਦਾ ਜਾਂਦਾ ਹੈ, ਪਰ ਨਾਲ ਦੀ ਨਾਲ ਕੁਝ ਖਾਸ ਹਾਲਤਾਂ ਵਿਚ ਅਣਵਿਗਿਆਨਕ ਤੇ ਤਰਕ-ਰਹਿਤ ਵਿਧੀਆਂ ਵੀ ਵਰਤੀਆਂ ਜਾ ਸਕਦੀਆਂ ਹਨ। ਖਾਸ ਕਰਕੇ ਉਦੋਂ ਜਦੋਂ ਨਤੀਜੇ ਹਾਂ-ਪੱਖੀ ਨਿਕਲ ਸਕਦੇ ਹੋਣ ਸਾਨੂੰ ਹਿਚਕਚਾਹਟ ਨਹੀਂ ਵਿਖਾਉਣੀ ਚਾਹੀਦੀ। ਇਹਨਾਂ ਜੁਗਤਾਂ ਵਿਚ ਯੋਗਾ, ਯੈਨ, ਧਾਰਮਿਕ ਰੀਤਾਂ, ਧਿਆਨ, ਮਾਲਸ਼, ਆਕੂਪਕੰਚਰ ਤੇ ਹੋਰ ਕਈ ਅਜਿਹੀਆਂ ਹੀ ਵਰਤੀਆਂ ਜਾ ਸਕਦੀਆਂ ਹਨ।

ਕਈ ਵਾਰੀ ਸਾਨੂੰ ਏਸ ਧੁਨ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ ਕਿ ਅਸੀਂ ਬਿਮਾਰੀ ਨੂੰ ਜੜੋਂ ਹੀ ਪੁਟਣਾ ਹੈ, ਕਿਉਂਕਿ ਕੁਝ ਰੋਗ ਅਜਿਹੇ ਵੀ ਹੁੰਦੇ ਹਨ ਜਿਹੜੇ ਵਕਤ ਲੰਘਣ ਨਾਲ ਖੁਦ-ਬਖੁਦ ਵੀ ਠੀਕ ਹੋ ਜਾਂਦੇ ਹਨ। ਅਸੀਂ ਸਿਰਫ ਰੋਕਥਾਮ ਜਾਂ ਦੁਰਘਟਨਾਵਾਂ ਤੋਂ ਬਚਾਓ ਤੀਕਰ ਸੀਮਤ ਵੀ ਨਹੀਂ ਰਹਿੰਦੇ ਸਗੋਂ ਇਹਨਾਂ ਤੋਂ ਬਹੁਤ ਅੱਗੇ ਪੁਜਣ ਦੀ ਕੋਸ਼ਿਸ਼ ਕਰਦੇ ਹਾਂ। ਅਸੀਂ ਇਹ ਮੰਨ ਕੇ ਤੁਰਦੇ ਹਾਂ ਕਿ ਦਵਾਈਆਂ ਤੇ ਸਿਹਤ ਦਾ ਅਰਥ ਇਕੋ ਹੀ ਨਹੀਂ, ਬੇਸ਼ਕ ਇਹ ਇਕ ਦੂਜੇ ਲਈ ਪੂਰਕ ਤੇ ਸਹਾਇਕ ਹਨ। ਇਸ ਪਹੁੰਚ ਅਨੁਸਾਰ ਅਸੀਂ ਸਮੁਚੀ ਤੰਦਰੁਸਤੀ ਤੇ ਸਿਹਤ ਦਾ ਏਕੀਕਰਣ, ਸਾਵਾਂਪਨ, ਇਕਸੁਰਤਾ ਤੇ ਕੇਂਦਰੀਕਰਨ ਲਈ ਲਗਾਤਾਰ ਯਤਨਸ਼ੀਲ ਰਹਿੰਦੇ ਹਾਂ। ਅਸੀਂ ਆਪਣੀ ਹੀ ਸਿਹਤ ਲਈ ਨਹੀਂ ਸੋਚਦੇ ਸਗੋਂ ਆਪਣੇ ਆਪ ਨੂੰ ਇਸ ਕਾਇਨਾਤ ਦਾ ਅੰਗ ਮੰਨਕੇ ਚਲਦੇ ਹਾਂ। ਸਮੁਚੀ ਬਨਸਪਤੀ, ਜੀਵਾਂ, ਪਹਾੜਾਂ, ਸਾਗਰਾਂ, ਮਾਰੂਥਲਾਂ, ਖੇਤਾਂ ਤੇ ਦਰਿਆਵਾਂ ਨੂੰ ਵੀ ਤੰਦਰੁਸਤ ਤੇ ਸਿਹਤਮੰਦ ਰੱਖਣ ਲਈ ਸੁਚੇਤ ਕੋਸ਼ਿਸ਼ਾਂ ਕਰਦੇ ਹਾਂ।

ਗੱਲ ਕੀ ਸੰਪੂਰਨ ਸਿਹਤ ਦਾ ਅਰਥ ਹੈ ਸਰੀਰਕ ਤੌਰ ਤੇ ਅਰੋਗ ਤੇ ਰਿਸ਼ਟ-ਪੁਸ਼ਟ ਹੋਣਾ, ਘਰ-ਪਰਿਵਾਰ ਦਾ ਖੁਸ਼ੀਆਂ-ਖੇੜਿਆਂ ਨਾਲ ਭਰਪੂਰ ਮਾਹੌਲ। ਸਮਾਜ ਦਾ ਉਸਾਰੂ ਤੇ ਸੁਖਾਵਾਂ ਵਾਤਾਵਰਣ। ਦੇਸਾਂ ਤੇ ਸਰਕਾਰਾਂ ਦਾ ਸਿਰਫ ਹੁਕਮ ਚਲਾਉਣ ਵਾਲੀਆਂ ਨਹੀਂ ਸਗੋਂ ਲੋਕ ਭਲਾਈ ਤੇ ਰਾਹੁਨਮਾਈ ਵਾਲੀਆਂ ਸੰਸਥਾਵਾ ਦੇ ਤੌਰ ਤੇ ਵਿਚਰਨਾ। ਸਾਰੀ ਦੁਨੀਆ ਦੇ ਮਨੁਖਾਂ ਵਿਚਕਾਰ ਹੀ ਨਹੀਂ, ਪਸ਼ੂ-ਪੰਛੀਆਂ, ਜੰਗਲਾਂ-ਦਰਿਆਵਾਂ ਤੇ ਸਮੁੱਚੀ ਕਾਇਨਾਤ ਦੇ ਹਿੱਸੇਦਾਰਾਂ ਵਿਚ ਭਾਈਵਾਲੀ ਤੇ ਇਕਸੁਰਤਾ। ਪੜ੍ਹਨ ਸੁਨਣ ਲਈ ਇਹ ਹਵਾਈ ਕਿਲੇ ਜਾਪਦੇ ਹਨ ਪਰ ਸਾਨੂੰ ਏਸ ਪਾਸੇ ਵੱਲ ਤੁਰਨਾ ਪੈਣਾ ਹੈ। ਲਗਾਤਾਰ ਜਦੋਜਹਿਦ ਕਰਦੇ ਰਹਿਣ ਨਾਲ ਹੀ ਅਸੀਂ ਖੁਦ ਵੀ ਬਚ ਸਕਾਂਗੇ ਤੇ ਸਮੇਤ ਆਪਣੇ ਸਮੁੱਚੇ ਬ੍ਰਹਿਮੰਡ ਨੂੰ ਹੀ ਸੰਪੂਰਨ ਤੌਰ ਤੇ ਸਿਹਤਮੰਦ ਰੱਖ ਸਕਾਂਗੇ।

ਮਾਲਵਾ ਹਸਪਤਾਲ
ਲਾਂਬੜਾ (ਜਲੰਧਰ)।

ਸ਼ਾਹ ਫ਼ਕੀਰ ਸ਼ਾਇਰ

# ਮੁਰਸ਼ਦ ਬੁਟਰਵੀ

ਮੁਰਸ਼ਦ ਬੁਟਰਵੀ ਸੱਤ ਸਮੁੰਦਰੋਂ ਪਾਰ ਅਮਰੀਕਾ ਦੀ ਧਰਤੀ ਤੇ ਇਸ ਫਾਨੀ ਦੁਨੀਆ ਤੋਂ ਵਿਦਾਅ ਹੋ ਗਏ ਹਨ। ਉਹਨਾਂ ਦੀਆਂ ਅਸਥੀਆਂ ਆਪਣੇ ਵਤਨ ਲਿਆਕੇ ਗੰਗਾ ਵਿਚ ਪ੍ਰਵਾਹ ਕਰ ਦਿਤੀਆਂ ਗਈਆਂ ਹਨ। ਪੰਜਾਬੀ ਗ਼ਜ਼ਲ ਦੇ ਖੇਤਰ ਵਿਚ ਮੁਰਸ਼ਦ ਸਾਹਿਬ ਆਪਣਾ ਨਿਵੇਕਲਾ ਅਸਥਾਨ ਕਾਇਮ ਕਰ ਗਏ ਹਨ। ਉਚ ਪਾਏ ਦਾ ਉਸਤਾਦਾਨਾ ਕਲਾਮ, ਦੋਸਤਾਂ ਨਾਲ ਦੋਸਤੀ ਨਿਭਾਉਣੀ, ਸਿੱਧੀ ਸਾਫ ਗੱਲ ਕਰਨੀ, ਖ਼ੂਬ ਘੁੰਮਣਾ, ਵਾਹ ਲਗਦੀ ਹਰ ਸਾਹਿਤਕ ਮਜਲਸ ਜਾਂ ਕਵੀ ਦਰਬਾਰ ਵਿਚ ਪੁੱਜਣਾ ਉਹਨਾਂ ਦਾ ਵਸਫ਼ ਸੀ। ਮੁਰਸ਼ਦ ਸਾਹਿਬ ਜਿੰਨਾ ਜ਼ੋਰਦਾਰ ਲਿਖਦੇ ਸਨ, ਓਨਾ ਜਾਨਦਾਰ ਉਹ ਬੋਲਦੇ ਵੀ ਸਨ। ਸਟੇਜ ਉਤੇ ਜਦੋਂ ਉਹ ਆਪਣਾ ਕਲਾਮ ਸੁਣਾਉਂਦੇ ਤਾਂ ਉਹਨਾਂ ਦੇ ਕਹਿਣ ਦਾ ਅੰਦਾਜ਼ ਸ਼ਬਦਾਂ ਦੀ ਪਾਕੀਜ਼ਗੀ ਅਤੇ ਸ਼ੇਅਰਾਂ ਦੇ ਕਹਿਣ ਵੇਲੇ ਸੁਰਾਂ ਦੀ ਕੋਮਲਤਾ ਜਾਂ ਤੀਬਰਤਾ ਨੂੰ ਉਹ ਕਾਇਮ ਰੱਖ ਕੇ ਧੁਰ ਅੰਦਰ ਤਕ ਹਲੂਣ ਦਿੰਦੇ। ਇਸ ਸ਼ੇਅਰ ਕਹਿਣ ਦੇ ਅੰਦਾਜ਼ ਦਾ ਭੇਤ ਉਹ ਖ਼ੁਦ ਦੱਸਦੇ ਰਹੇ ਹਨ :

ਸ਼ੇਅਰ ਕਹਿਣ ਦਾ ਢੰਗ ਸੁਖੱਲਾ ਓਸੇ ਨੂੰ ਹੀ ਆਉਂਦਾ ਹੈ,
ਸੋਚਾਂ ਦੇ ਪੰਛੀ ਨੂੰ ਜਿਹੜਾ ਦਿਲ ਦਾ ਖ਼ੂਨ ਪਲਾਉਂਦਾ ਹੈ।

ਗ਼ਜ਼ਲ ਇਕ ਬਹੁਤ ਕੋਮਲ ਕਲਾ ਹੈ। ਉਰਦੂ ਵਾਲਿਆਂ ਨੇ ਤਾਂ ਇਸ ਦੀ ਨਜ਼ਾਕਤ ਵਿਚ ਕਮਾਲ ਪੈਦਾ ਕੀਤਾ, ਪਰ ਨਾਲ ਦੀ ਨਾਲ ਉਰਦੂ ਵਾਲਿਆਂ ਨੇ ਹੁਸਨ ਸ਼ਬਾਬ ਸ਼ਰਾਬ ਜੁਲਫ਼ ਇਸ਼ਕ ਮੁਸ਼ਕ ਦੀ ਗੱਲ ਬਹੁਤ ਕੀਤੀ। ਮੁਰਸ਼ਦ ਸਾਹਿਬ ਆਏ ਤਾਂ ਉਰਦੂ ਵਾਲੇ ਪਾਸਿਓਂ ਹੀ, ਪਰ ਉਹਨਾਂ ਦਾ ਮਜ਼ਮੂਨ ਸਦਾ ਹੀ ਸੀਸ ਤਲੀਆਂ ਤੇ ਟਿਕਾਉਣ ਵਾਲਿਆਂ ਦਾ ਰਿਹਾ। ਉਹਨਾਂ ਸ਼ਰਾਬ ਨਾਲੋਂ ਜ਼ਹਿਰ ਨੂੰ ਤਰਜੀਹ ਦਿੱਤੀ :

ਰੰਗੀਨ ਸ਼ਰਾਬਾਂ ਦੇ ਚੱਕਰ 'ਚ ਨਾ ਪਾ ਮੈਨੂੰ
ਬਚਿਆ ਸੀ ਜੋ ਮੀਰਾਂ ਤੋਂ ਉਹ ਜ਼ਹਿਰ ਪਿਲਾ ਮੈਨੂੰ

ਉਹ ਆਪਣੇ ਮਜ਼ਮੂਨ ਦੇ ਵਿਸ਼ੇ ਵਿਚੋਂ ਪੁਰਾਣੇ ਰਾਜੇ ਰਾਣੀਆਂ ਦੀਆਂ ਬਾਤਾਂ ਨੂੰ ਖਾਰਜ ਕਰ ਚੁਕੇ ਸਨ। ਆਪਣੀ ਭੈਣ ਨੂੰ ਮੁਖਾਤਬ ਹੋ ਕੇ ਕਿਹਾ :

ਰਾਜਿਆਂ ਦੀ ਬਾਤ ਪਾ ਨਾ ਰਾਣੀਆਂ ਦੀ ਬਾਤ ਪਾ
ਹੀਰਿਆਂ ਦੇ ਸਾਹਮਣੇ ਨਾ ਠੀਕਰਾਂ ਦੀ ਬਾਤ ਪਾ

ਮੈਂ ਅਜੇ ਜੰਮਿਆ ਨਾ ਸਾਂ ਤੇ ਤੂੰ ਵੀ ਸੈਂ ਨਿੱਕੀ ਜਿਹੀ
ਐ ਮਿਰੀ ਹਮਸ਼ੀਰ ਆ ਉਹਨਾਂ ਦਿਨਾਂ ਦੀ ਬਾਤ ਪਾ

ਸੀਸ ਤਲੀਆਂ 'ਤੇ ਟਿਕਾ ਕੇ ਜੋ ਲੜੇ ਮੈਦਾਨ ਵਿਚ
ਬਾਤ ਦੇ ਪੂਰੇ ਜੁਝਾਰੂ ਸੂਰਿਆਂ ਦੀ ਬਾਤ ਪਾ

ਬਾਦਸ਼ਾਹਾਂ ਦੇ ਜਲਾਲੀ ਦੌਰ ਦੀ ਮਿੱਟੀ ਨਾ ਫੋਲ
ਸਰਫਿਰੋਸ਼ਾਂ ਦੇ ਮਿਸਾਲੀ ਜਜ਼ਬਿਆਂ ਦੀ ਬਾਤ ਪਾ

ਤਾਰਿਆਂ ਦੀ ਰੌਸ਼ਨੀ ਇਹ ਆਖਦੀ ਹੈ ਬਾਰ ਬਾਰ
ਤਾਰਿਆਂ ਦੀ ਛਾਵੇਂ ਬਹਿਕੇ ਸੂਰਜਾਂ ਦੀ ਬਾਤ ਪਾ

ਸੁਰਖ਼ਰੂ ਹੋਏ ਨੇ ਜਿਹੜੇ ਸੀਸ ਭੇਟਾ ਚਾਹੜ ਕੇ
ਰੂ-ਬਰੂ ਮੁਰਸ਼ਦ ਦੇ ਉਹਨਾਂ ਪਿਆਰਿਆਂ ਦੀ ਬਾਤ ਪਾ

ਮੁਰਸ਼ਦ ਦੀ ਗ਼ਜ਼ਲ ਵਿਚੋਂ ਵੰਙਾਂ ਦੀ ਛਣਕਾਰ ਨਹੀਂ ਸੀ ਆਉਂਦੀ ਸਗੋਂ ਤਲਵਾਰ ਦੀ ਆਵਾਜ਼ ਪੈਂਦੀ ਹੁੰਦੀ ਸੀ :

ਹੱਕ ਦੀ ਤਲਵਾਰ ਦੇ ਕੇ ਤੇਰਿਆਂ ਹੱਥਾਂ ਦੇ ਵਿਚ
ਕੁਫ਼ਰ ਦਾ ਬੂਹਾ ਮੈਂ ਖੜਕਾਵਾਂਗਾ ਪਰਸੋਂ ਰਾਤ ਨੂੰ

ਚਾਨਣੀ ਦੇ ਰੱਥ ਤੇ ਬਹਿ ਕੇ ਤਾਰਿਆਂ ਨੂੰ ਨਾਲ ਲੈ ਕੇ
ਖ਼ਾਬਗਾਹ ਤੇਰੀ 'ਚੋਂ ਉੜ ਜਾਵਾਂਗਾ ਪਰਸੋਂ ਰਾਤ ਨੂੰ

ਅੱਡੀਆਂ ਦੇ ਨਾਲ ਫੇਹ ਕੇ ਕਾਲਿਆਂ ਨਾਗਾਂ ਦੇ ਸਿਰ
ਮੈਂ ਤਿਰੀ ਜੰਨਤ 'ਚ ਫਿਰ ਆਵਾਂਗਾ ਪਰਸੋਂ ਰਾਤ ਨੂੰ

ਮੁਰਸ਼ਦ ਨੇ ਠੇਠ ਪੰਜਾਬੀ ਦੇ ਮੁਹਾਵਰੇਦਾਰ ਸ਼ਬਦਾਂ ਨੂੰ ਵੀ ਗ਼ਜ਼ਲ ਵਿਚ ਵਰਤ ਵਰਤਕੇ ਕਮਾਲ ਪੈਦਾ ਕੀਤਾ :

ਉਸ ਪਾਸੇ ਕਿਸਮਤ ਦੇ ਕੜਛੇ ਭਰ ਭਰ ਮੂੰਹ ਨੂੰ ਜਾਂਦੇ
ਇਸ ਪਾਸੇ ਯਾਰਾਂ ਦੇ ਮੱਥੇ ਵੱਜੀਆਂ ਖਾਲੀ ਡੋਈਆਂ

ਮੁਰਸ਼ਦ ਸਾਹਿਬ ਨੂੰ ਆਪਣੇ ਅਤੇ ਦੂਸਰੇ ਸ਼ਾਇਰਾਂ ਦੇ ਅਣਗਿਣਤ ਸ਼ੇਅਰ ਜ਼ੁਬਾਨੀ ਯਾਦ ਸਨ ਅਤੇ ਜਦੋਂ ਉਹ ਬੋਲਦੇ ਤਾਂ ਘੰਟਿਆਂ-ਬੱਧੀ ਜ਼ੁਬਾਨੀ ਹੀ ਪੂਰੀ ਰਵਾਨੀ ਵਿਚ ਸੁਣਾ ਸਕਦੇ ਸਨ ਉਹਨਾਂ ਦਾ ਹਰ ਸ਼ੇਅਰ ਹੀ ਪਰਮਾਣਕ ਟੂਕ ਹੁੰਦਾ ਸਾਦੇ ਸ਼ਬਦਾਂ ਦੇ ਲਿਬਾਸ ਵਿਚ :

ਕਮ ਅਵੱਲੇ ਇਹੋ ਯਾਰਾਂ ਕੀਤੇ ਹਨ
ਸੂਲੀ ਚੜ੍ਹ ਕੇ ਇਸ਼ਕ ਹੁਲਾਰੇ ਲੀਤੇ ਹਨ।

ਭੁੱਖੇ ਲੋਕਾਂ, ਮਜ਼ਲੂਮਾਂ ਤੇ ਨਿਤਾਣਿਆਂ ਲੋਕਾਂ ਦੀ ਗੱਲ ਵਿਚ ਮੁਰਸ਼ਦ ਨੇ ਇਕ ਤਰ੍ਹਾਂ ਦਾ ਗੌਰਵ ਭਰਿਆ ਹੈ। ਉਹਨਾਂ ਦੇ ਸਿਦਕ ਅੱਗੇ ਬਾਦਸ਼ਾਹੀਆਂ ਜਾਂ ਹਿਮਾਲਾ ਦੀਆਂ ਉਚਾਈਆਂ ਕੀ ਅਰਥ ਰੱਖਦੀਆਂ ਹਨ :

ਭੁੱਖੇ ਲੋਕਾਂ ਰੱਜ ਕੇ ਸਿਦਕ ਨਿਭਾਏ ਹਨ
ਰੱਜੇ ਲੋਕਾਂ ਰੱਜ ਕੇ ਭੁੱਖ ਖਿਲਾਰੀ ਹੈ

ਹਮਾਲਾ ਕੰਬਿਆ ਹੋਣੈ ਸਮੁੰਦਰ ਤੜਪਿਆ ਹੋਣੈ
ਜਦੋਂ ਮਜ਼ਲੂਮ ਨੇ ਮੱਥੇ ਤੋਂ ਮੁੜ੍ਹਕਾ ਛਿਣਕਿਆ ਹੋਣੈ

ਮੁਰਸ਼ਦ ਦਾ ਆਪਣੇ ਹੀ ਅੰਦਰਲੇ ਸ਼ਾਇਰ ਨੂੰ ਇਹ ਚੈਲਿੰਜ ਸੀ ਕਿ ਧਮਾਕਿਆਂ ਵਰਗੇ ਸ਼ੇਅਰ ਗ਼ਜ਼ਲਾਂ ਵਿਚ ਲਿਖ ਕੇ ਇਨਕਲਾਬੀ ਸੋਚ ਦਾ ਪਰਛਾਵਾਂ ਦਿਖਾ

ਬੰਨ੍ਹ ਕੇ ਵਿਸਫੋਟਕਾਂ ਨੂੰ ਸ਼ਬਨਮੀ ਸ਼ੇਅਰਾਂ ਦੇ ਵਿਚ
ਇਨਕਲਾਬੀ ਸੋਚ ਦੇ ਪਰਤੌ ਦਿਖਾ ਗ਼ਜ਼ਲਾਂ ਦੇ ਵਿਚ

ਉਰਦੂ ਦੀ ਸ਼ਾਇਰੀ ਵਿਚ ਮੁਰਸ਼ਦ ਸਾਹਿਬ ਦੀਆਂ ਗ਼ਜ਼ਲਾਂ ਨੇ ਲੋਕਾਂ ਦਾ ਧਿਆਨ ਖਿਚਿਆ। ਉਹ ਆਮ ਤੌਰ ਤੇ ਇਕ ਗ਼ਜ਼ਲ ਦੇ ਇਹ ਸ਼ੇਅਰ ਬਹੁਤ ਵਾਰ ਕਹਿੰਦੇ।

ਬਦਨ ਯੂੰ ਆਤਸ਼ੇ ਗਮ ਮੇ ਜਲੇ ਆਹਿਸਤਾ ਆਹਿਸਤਾ
ਕਿ ਯੂੰ ਚਾਂਦੀ ਕੁਠਾਲੀ ਮੇਂ ਢਲੇ ਆਹਿਸਤਾ ਆਹਿਸਤਾ
ਮਿਰੇ ਅਹਿਸਾਸ ਕੀ ਰਗ ਰਗ ਸੇ ਫੂਟੇ ਖੂਨ ਕੇ ਸੂਤੇ
ਜਬ ਉਸ ਨੇ ਹਾਥ ਹਸਰਤ ਸੇ ਮਲੇ ਆਹਿਸਤਾ ਆਹਿਸਤਾ
ਦਿਲੇ ਵੀਰਾਂ ਮੇਂ ਯੂੰ ਅੰਗੜਾਈਆਂ ਲੇਤੀ ਹੈ ਯਾਦ ਉਸ ਕੀ
ਲਗਨ ਮੰਡਪ ਮੇਂ ਯੂੰ ਦੂਲਹਨ ਚਲੇ ਆਹਿਸਤਾ ਆਹਿਸਤਾ
ਉਛਲਤੇ ਕੂਦਤੇ ਗਾਤੇ ਮਚਲਤੇ ਔਰ ਲਹਿਰਾਤੇ
ਚਲੇ ਹੈਂ ਸੂਏ ਮਕਤਲ ਮਨਚਲੇ ਆਹਿਸਤਾ ਆਹਿਸਤਾ
ਬੜੇ ਜਾਤਾ ਹੈ ਕਿਉਂ ਅੰਧੇਰ ਯਾ ਰਬ ਤੇਰੀ ਦੁਨੀਆ ਮੇਂ
ਨਈ ਬਹਿਜ਼ੀਬ ਕੇ ਦੀਪਕ ਤਲੇ ਆਹਿਸਤਾ ਆਹਿਸਤਾ

ਮੁਰਸ਼ਦ ਬੁਟਰਵੀ ਨੇ ਛੋਟੇ-ਵੱਡੇ ਸਭ ਬਹਿਰਾਂ ਵਿਚ ਵਖ ਵਖ ਵਿਸ਼ਿਆਂ 'ਤੇ ਗ਼ਜ਼ਲਾਂ ਲਿਖੀਆਂ। ਉਹਨਾਂ ਸਾਹਿਤਕ, ਸਮਾਜਕ, ਧਾਰਮਿਕ ਤੇ ਰਾਜਨੀਤਕ ਸਟੇਜਾਂ 'ਤੇ ਵੀ ਆਪਣੀ ਕਲਾ ਦੀ ਧਾਂਕ ਜਮਾਈ। ਇਸ ਹਰਮਨ-ਪਿਆਰੇ ਸ਼ਾਇਰ ਦਾ ਵਿਛੋੜਾ ਪੰਜਾਬੀ ਜ਼ੁਬਾਨ ਵਾਸਤੇ ਬਹੁਤ ਵੱਡਾ ਘਾਟਾ ਹੈ।

ਉਂਞ ਮਹਿਫਲਾਂ ਸਜਣਗੀਆਂ, ਕਵੀ ਦਰਬਾਰ ਹੋਣਗੇ, ਪਰ ਮੁਰਸ਼ਦ ਬੁਟਰਵੀ ਦੀ ਭਰਵੀਂ ਆਵਾਜ਼, ਖੁਲ੍ਹੇ-ਡੁਲ੍ਹੇ ਬੋਲ ਸੁਣਾਈ ਨਹੀਂ ਦੇਣਗੇ। ਦੋਸਤਾਂ ਦੇ ਪਿਆਰ ਵਿਚ ਡੁਬ ਜਾਣ ਵਾਲਾ ਉਹਨਾਂ ਤੋਂ ਕੁਰਬਾਨ ਹੋਣ ਵਾਲਾ, ਯਾਰ ਨਹੀਂ ਹੁਣ ਦਿਸੇਗਾ।

ਯਾਦ ਗੱਲਾਂ ਕਰਕੇ ਅੱਜ ਦੇ ਦਿਨ ਦੀਆਂ ਕਲ ਰਾਤ ਨੂੰ
ਤੂੰ ਭਰੇਂਗੀ ਬੇ ਤਿਹਾਸ਼ਾ ਸਿਸਕੀਆਂ ਕਲ੍ਹ ਰਾਤ ਨੂੰ
ਕੋਲ ਤੇਰੇ ਹੋਣਗੇ ਜਦ ਸਭ ਸਕੇ ਤੇ ਸੋਹਦਰੇ
ਕਰਨਗੇ ਮਹਿਸੂਸ ਓਹ ਘਾਟਾਂ ਮੇਰੀਆਂ ਕਲ੍ਹ ਰਾਤ ਨੂੰ

ਅੱਜ ਮੁਰਸ਼ਦ ਬੁਟਰਵੀ ਸਾਹਿਬ ਦੀ ਆਤਮਾ ਇਕ ਦਾਰਸ਼ਨਿਕ ਗੱਲ ਸਮਝਾਉਂਦੀ ਲਗਦੀ ਹੈ :

ਚੁਗਦਾ ਏਂ ਫੁੱਲ ਕਿਉਂ ਮਿਰੀ ਭੁੱਬਲ ਦੇ ਢੇਰ 'ਚੋਂ
ਮੈਨੂੰ ਨਿਕਲ ਵੀ ਜਾਣ ਦੇ ਇਸ ਹੇਰ-ਫੇਰ 'ਚੋਂ
ਸ਼ਾਇਰ ਫ਼ਕੀਰ ਸ਼ਾਹ ਤੇ ਪਹੁੰਚੇ ਹੋਏ ਵਲੀ
ਜੰਮੇ ਨੇ ਮੇਰੇ ਵਾਂਗ ਸਭ ਪਾਣੀ ਦੀ ਜੇਰ 'ਚੋਂ

— ਜਗਦੀਸ਼ ਸਿੰਘ

## ਮੁਰਸ਼ਦ ਬੁਟਰਵੀ ਨਹੀਂ ਰਹੇ

"ਸਰਫਰੋਸ਼ਾਂ ਦੀ ਬਾਤ' ਪਾਉਣ ਵਾਲਾ ਅਤੇ 'ਭੁੱਖਿਆਂ ਲੋਕਾਂ ਦਾ ਸ਼ਾਇਰ ਕਹਾਉਣ ਵਾਲਾ ਸਿਰ ਕਢ ਗਜ਼ਲਗੋ ਜਨਾਬ ਮੁਰਸ਼ਦ ਬੁਟਰਵੀਂ ਇਸ ਸੰਸਾਰ ਨੂੰ ਆਖ਼ਰੀ ਮਕਤਾ ਸੁਣਾ ਕੇ ਖੈਰ ਬਾਦ ਕਹਿ ਗਿਆ ਹੈ।

ਬੁਟਰਵੀ ਸਾਹਿਬ ਦੀ ਮੌਤ ੬੫ ਕੁ ਸਾਲ ਦੀ ਉਮਰ ਵਿਚ ਹੀ ਬੁਧਵਾਰ ੧੬ ਫਰਵਰੀ ੧੯੯੪ ਨੂੰ ਯੂ. ਐਸ. ਏ. (ਅਮਰੀਕਾ) ਦੇ ਸ਼ਹਿਰ ਲਾਗੂਨਾ ਹਿਲਜ਼ ਵਿਚ ਕਾਫ਼ੀ ਸਮੇਂ ਤੋਂ ਲੱਗੀ ਦਿਲ ਦੀ ਬੀਮਾਰੀ ਕਰਕੇ ਹੋਈ। ਮੁਰਸ਼ਦ ਬੁਟਰਵੀ ਇਲਮ ਆਰੂਜ਼ ਨੂੰ ਚੰਗੀ ਤਰ੍ਹਾਂ ਸਮਝਣ ਵਾਲੇ ਉਰਦੂ ਅਤੇ ਪੰਜਾਬੀ ਦੇ ਪਰਪਕ ਗ਼ਜ਼ਲਗੋ ਸਨ। ਉਹ ਸਟੇਜ ਦੇ ਵੀ ਧਨੀ ਸਨ ਅਤੇ ਉਹ ਆਪਣੇ ਕਲਾਮ ਨਾਲ ਰੰਗ ਬੰਨ੍ਹ ਦਿੰਦੇ ਸਨ। 'ਕੱਚੇ ਅਥਰੂ', 'ਖੱਬੀ ਬੁਕਲ' 'ਦਾਈਆ', ਸਾਗਰ ਤੇ ਸਰਾਬ ਉਨ੍ਹਾਂ ਦੀਆਂ ਪੰਜਾਬੀ ਗ਼ਜ਼ਲਾਂ ਦੀਆਂ ਪੁਸਤਕਾਂ ਪ੍ਰਕਾਸ਼ਤ ਹੋਈਆਂ। ਉਰਦੂ ਵਿਚ "ਫਰੇਬੇ ਬੇਸ਼ੋ ਕਮ" ਅਤੇ ਪੰਜਾਬੀ ਦੀਆਂ ੧੦੧ ਗਜ਼ਲਾਂ ਦਾ ਅੰਗਰੇਜ਼ੀ ਵਿਚ ਅਨੁਵਾਦ "ਰੇਡੀਐਂਟ ਵਰਸਿਜ਼" ਵੀ ਪ੍ਰਕਾਸ਼ਤ ਹੋਇਆ।

ਪਿੰਡ ਬੁੱਟਰ ਸੀਵੀਆ, ਨਜ਼ਦੀਕ ਸਠਿਆਲਾ ਜ਼ਿਲ੍ਹਾ ਅੰਮ੍ਰਿਤਸਰ ਦੇ ਨਿਵਾਸੀ 'ਮੁਰਸ਼ਦ ਬੁਟਰਵੀ' ਕੁਝ ਸਮੇਂ ਤੋਂ ਪਰਿਵਾਰ ਸਹਿਤ ਅਮਰੀਕਾ ਵਿਚ ਰਹਿ ਰਹੇ ਸਨ। ਉਹ ਆਪਣੇ ਪਿੱਛੇ ਧਰਤੀ ਪਤਨੀ ਅਤੇ ਤਿੰਨ ਲੜਕੇ ਛੱਡ ਗਏ ਹਨ। ਆਮ ਲੋਕਾਂ ਅਤੇ ਆਲੋਚਕਾਂ ਤੋਂ ਬੇਪਨਾਹ ਪ੍ਰਸੰਸਾ ਪ੍ਰਾਪਤ ਕਰਨ ਵਾਲੇ ਮੁਰਸ਼ਦ ਬੁੱਟਰਵੀ ਸਾਹਿਬ ਦੇ ਵਿਛੋੜੇ ਨਾਲ ਪੰਜਾਬੀ ਸਾਹਿਤ ਜਗਤ ਨੂੰ ਬੇਪਨਾਹ ਘਾਟਾ ਪਿਆ ਹੈ।



ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਔਰੰਗਾਬਾਦ ਨੂੰ ਸੁਭਾਇਮਾਨ ਕਰਦੇ ਹੋਏ
ਸਤਿਗੁਰੂ ਜਗਜੀਤ ਸਿੰਘ ਜੀ.

# ਔਰੰਗਾਬਾਦ ਵਿਚ ਸੰਗੀਤ ਸੰਮੇਲਨ

—ਜਗਦੀਸ਼ ਸਿੰਘ—

ਪਿਛਲੇ ਦਿਨੀਂ ਔਰੰਗਾਬਾਦ ਦੀ ਯਾਤਰਾ ਦਾ ਮੁੜ ਅਵਸ਼ਰ ਪ੍ਰਾਪਤ ਹੋਇਆ। ਸ: ਹਰਭਜਨ ਸਿੰਘ ਔਰੰਗਾਬਾਦ ਵਾਲੇ ਜਦੋਂ ਵੀ ਕੋਈ ਆਯੋਜਨ ਕਰਦੇ ਹਨ ਤਾਂ ਲਾਮਿਸਾਲ ਹੁੰਦਾ ਹੈ। ਉਹਨਾਂ ਦੀ ਬੇਨਤੀ ਉਤੇ ੨੩-੨੪-੨੫-੨੬ ਫਰਵਰੀ ਨੂੰ ਇਥੇ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਉਤਸਵ ਵੀ ਹੋਇਆ। ਨਾਮਧਾਰੀ ਕਲਾ ਕੇਂਦਰ ਸ੍ਰੀ ਭੈਣੀ ਸਾਹਿਬ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਣ ਮੁਖ ਆਕਰਸਨ ਸੀ ਅਤੇ ਆਨੰਦ ਆਸ਼ਰਮ ਦਾ ਲੋਕ ਅਰਪਨ ਸਮਾਰੋਹ ਵੀ ਹੋਇਆ। ਵਖ ਵਖ ਘਰਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਵੀ ਪਏ, ਨਵੇਂ ਕਾਰੋਬਾਰਾਂ ਲਈ ਨੀਂਹ ਪਥਰ ਵੀ ਰਖੇ ਗਏ ਅਤੇ ਮਹੂਰਤ ਵੀ ਹੋਏ। ਸਾਧ ਸੰਗਤ ਤੇ ਕਲਾਕਾਰ ਰੇਲਾਂ ਅਤੇ ਹਵਾਈ ਜਹਾਜ਼ ਰਾਹੀ ਪੁਜੇ ਤੇ ਪਰਤੇ। ਸ਼ਾਨਦਾਰ ਹੋਟਲ ਅਤੇ ਸੁਖਾਵੇਂ ਘਰ ਦੇ ਮਾਹੌਲ ਵਿਚ ਵਿਸ਼ਰਾਮ ਕੀਤਾ। ਰੂਹ ਦੀ ਖੁਰਾਕ ਸੰਗੀਤ ਅਧਿਆਤਮ ਉਪਦੇਸ਼, ਕੀਰਤਨ ਅਤੇ ਦੀਵਾਨਾਂ ਦੀ ਲੜੀ ਸੀ। ਸਰੀਰ ਦੀ ਖੁਰਾਕ ਵਿਚ ਗੁਰੂ ਕਾ ਲੰਗਰ ਦੇਸੀ ਘਿਓ ਦੇ ਕੜਾਹ ਪ੍ਰਸ਼ਾਦ, ਬੂੰਦੀ ਦਾਲਾ ਭਾਜਾ ਸਬਜ਼ੀਆਂ ਫਰੂਟ ਅਤੇ ਮਠਿਆਈ ਦੀ ਭਰਮਾਰ ਸੀ। ਸੈਰ ਕਰਨ ਵਾਸਤੇ ਇਲੋਰਾ ਦੀਆਂ ਗੁਫਾਵਾਂ ਅਤੇ ਦੌਲਤਾਬਾਦ ਦਾ ਕਿਲਾ ਸੀ। ਯਾਤਰੀਆਂ ਵਾਸਤੇ ਆਉਂਦੇ ਜਾਂਦਿਆਂ ਸਫਰ ਵਿਚ ਸਤਿ ਸੰਗਤ ਵਾਧੂ ਦਾ ਲਾਹਾ ਸੀ। ਇਸ ਤਰ੍ਹਾਂ ਇਕ ਸਾਤਾ ਅਸੀਂ ਦਿਨ ਵਾਰ ਵਕਤ, ਅਖਬਾਰਾਂ ਟੀ. ਵੀ. ਬਜਟ ਤੇ ਪਾਰਲੀਮੈਂਟ ਦੀਆਂ ਬਹਿਸਾਂ ਤੇ ਪਾਰਟੀਆਂ ਦੇ ਧਰਨਿਆਂ ਤੋਂ ਬੇਲਾਗ ਹੋ ਕੇ ਬਿਤਾਏ।

ਨਾਮਧਾਰੀ ਕਲਾ ਕੇਂਦਰ ਸ੍ਰੀ ਭੈਣੀ ਸਾਹਿਬ ਦੇ ਕਲਾਕਾਰਾਂ ਵਲੋਂ ਇਸ ਵਾਰ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਣ ਔਰੰਗਾਬਾਦ ਵਿਚ ਰਖਿਆ ਸੀ। ੨੧ ਫਰਵਰੀ ਦੀ ਰਾਤ ਨੂੰ ਕਰਨਾਟਕ ਐਕਸਪ੍ਰੈਸ ਵਿਚ ਅਸੀਂ, ਕੋਈ ੩੫ ਕੁ ਵਿਅਕਤੀਆਂ ਦਾ ਜੱਥਾ ਨਵੀਂ ਦਿਲੀ ਸਟੇਸ਼ਨ ਤੋਂ ਸਵਾਰ ਹੋਏ ਤੇ ਅਗਲੇ ਦਿਨ ਚਾਰ ਵਜੇ ਲੌਢੇ ਵੇਲੇ ਮਨਮਾਡ ਪੁਜੇ ਜਿਥੋਂ ਅਗੋਂ ਔਰੰਗਾਬਾਦ ਲਈ ਗਡੀ ਬਦਲਣੀ ਸੀ। ਇਕ ਅਧੇ ਘੰਟੇ ਵਿਚ ਦੂਸਰੀ ਗੱਡੀ ਦੀ ਉਡੀਕ ਵਿਚ ਘੰਟਾ ਘੰਟਾ ਕਰਦਿਆਂ ਅਠ ਘੰਟੇ ਬਤੀਤ ਹੋ ਗਏ। ਫਲਸਰੂਪ ਸੰਗੀਤ ਸੰਮੇਲਨ ਦੀ ਪੂਰਵ ਬੈਠਕ ਪਲੇਟ ਫਾਰਮ ਤੇ ਹੀ ਹੋਈ। ਪਰਭਜੀਤ ਸਿੰਘ ਦੀ ਮੁਰਲੀ ਦੀਆਂ ਧੁਨਾਂ ਗੂੰਜ ਉਠੀਆਂ ਨਾਲ ਰਾਜੇਸ਼ ਮਾਲਵੀਆ ਦਾ ਤਬਲਾ ਤੇ ਫੇਰ ਗਡੀ ਦੀ ਕਿਸ ਨੂੰ ਪਰਵਾਹ ਹੋਣੀ ਸੀ। ਸਾਰਾ ਪਲੇਟ ਫਾਰਮ ਤਾਂ ਸਿਰ ਹਿਲਾਉਂਦੇ ਸਰੋਤਿਆਂ ਨਾਲ ਭਰ ਗਿਆ ਸੀ। ਪੰਜਾਬੀ ਕਲਾਕਾਰਾਂ ਦੀ ਕਲਾ ਅਗੇ ਸਿਰ ਝੁਕਾਉਂਦੇ ਮਰਾਠੇ ਮੁਸਾਫ਼ਰ ਪੰਜਾਬ ਦੀ ਇਹ ਤੋਂ ਵਧੀਆ ਨੁਮਾਇੰਦਗੀ ਕੀ ਹੋਣੀ ਹੈ।

ਨਵੀਂ ਗੱਡੀ ਨੇ ਅਪਣੇ ਅਨੁਮਾਨਿਤ ਸਮੇਂ ਤੋਂ ਇਕ ਘੰਟਾ ਪਹਿਲਾਂ ਹੀ ਔਰੰਗਾਬਾਦ ਤੜਕੇ ੨ ਵਜੇ ਜਾ ਲਾਹਿਆ। ਤੇਜ਼ੀ ਦਾ ਕਾਰਨ ਸੀ ਕਿ ਹੁਣ ਰੇਲ ਦੀ ਲਾਈਨ ਚੌੜੀ ਹੋ ਚੁਕੀ ਸੀ। ਇਸ ਤੋਂ ਪਹਿਲਾਂ ਮੀਟਰ ਗੇਜ ਤੇ ਗਤੀ ਹੌਲੀ ਚਲਦੀ ਸੀ। ਹੋਟਲ ਜਾਲਨਾ ਰੋਡ ਤੇ ਸੀ ਇਥੇ ਨਾਲ ਹੀ ਸ: ਹਰਭਜਨ ਸਿੰਘ ਹੋਰਾਂ ਦਾ ਘਰ ਤੇ ਦੀਵਾਨ ਅਸਥਾਨ ਸੀ। ੨੩ ਸਵੇਰ ਦੀ ਆਸਾ ਦੀ ਵਾਰ ਨਾ ਸੁਣ ਸਕੇ। ਦੁਪਹਿਰ ਕਾਵਿ ਭੂਸ਼ਣ ਸੰਤ ਜੀਉਣ ਸਿੰਘ ਦੇ ਜਥੇ ਰਵੇਲ ਸਿੰਘ ਜਸਬੀਰ ਸਿੰਘ ਦਾ ਪ੍ਰਭਾਵਸ਼ਾਲੀ ਵਖਿਆਨ ਅਤੇ ਕਵੀਸ਼ਰੀ ਹੋਈ। ਇਕ ਘੰਟਾ ਨਾਮ ਸਿਮਰਨ ਹੋਇਆ ਰਾਗੀਆਂ ਦਾ ਕੀਰਤਨ ਅਤੇ ਸੂਬਾ ਸੇਵਾ ਸਿੰਘ ਜੀ ਦਾ ਹੱਲੇ ਦਾ ਦੀਵਾਨ ਲਗਾ। ਨਾਮ ਸਿਮਰਨ ਦਾ ਇਕ ਘੰਟਾ, ਇਸ ਤੋਂ ਪਹਿਲਾਂ ਅਤੇ ਬਾਅਦ ਕੀਰਤਨ ਆਦਿਕ ਹਰ ਰੋਜ਼ ਦਾ ਨੇਮ ਸੀ।

ਸੰਗੀਤ ਦਾ ਪ੍ਰੋਗਰਾਮ ਸ਼ਹਿਰੋਂ ੧੦ ਕਿਲੋਮੀਟਰ ਦੂਰ ਨਵੇਂ ਸਥਾਪਤ ਹੋਏ ਆਨੰਦ ਆਸ਼ਰਮ ਵਿਚ ਸੀ। ਇਹ ਆਸ਼ਰਮ ਅਜੇ ਵਿਕਸਿਤ ਹੋਣਾ ਹੈ ਪਰ ਵਿਸ਼ਾਲ ਭੂਮੀ ਵਿਚ ਇਹ ਫੈਲਿਆ ਹੋਇਆ ਹੈ ਅਤੇ ਕੀਰਤਨ ਮੰਡਪ ਬਣ ਚੁਕਾ ਹੈ। ਸਾਦਾ ਸਵੱਛ ਤੇ ਖੁਲਾ ਵਾਯੂ ਮੰਡਲ। ਸਤਿਗੁਰੂ ਜਗਜੀਤ ਸਿੰਘ ਜੀ ਦਿਲੀ ਤੋਂ ਬੰਬਈ ਦੇ ਰਸਤੇ ਸ਼ਾਮ ਨੂੰ ਪੁਜ ਰਹੇ ਸਨ। ਉਹਨਾਂ ਦੀ ਆਗਿਆ ਅਨੁਸਾਰ ਪ੍ਰੋਗਰਾਮ ਪਹਿਲਾਂ ਸ਼ੁਰੂ ਕਰ ਦਿਤਾ ਗਿਆ। ਡਾ: ਭਗਵਾਨ ਦਾਸ ਵਰਮਾ ਜੋ ਇਸ ਆਸ਼ਰਮ ਦੇ ਪ੍ਰਮੁਖ ਸੰਪਰਕ ਪੁਰਸ਼ ਸਨ ਸੰਗੀਤ ਸੰਮੇਲਨ ਦੇ ਵੀ ਇੰਚਾਰਜ ਸਨ। ਉਹਨਾਂ ਨੇ ਸਾਰੇ ਪ੍ਰੋਗਰਾਮ ਦੀ ਪਿਠ ਭੂਮੀ ਦਸਦਿਆਂ ਐਲਾਨ ਕੀਤਾ ਕਿ ਅੱਜ ਦੀ ਸਭਾ ਦਾ ਆਰੰਭ ਜਗਦੀਸ਼ ਸਿੰਘ ਸੰਪਾਦਕ ਵਰਿਆਮ ਦੀਪ ਪ੍ਰਵਜਲਤ ਕਰਕੇ ਕਰਨਗੇ। ਇਸ ਰਸਮ ਤੋਂ ਬਾਦ ਨਿਲੇਸ਼ ਵਿਸ਼ਵਨਾਥਨ ਦਾ ਵਾਇਲਨ ਵਾਦਨ ਇਸ ਸੰਮੇਲਨ ਦੀ ਪ੍ਰਥਮ ਕਲਾ ਕ੍ਰਿਤ ਸੀ। ਉਹਨਾ ਸ਼ੁਧ ਕਲਿਆਣ ਬਹੁਤ ਸਪਸ਼ਟਤਾ ਨਾਲ ਰੂਪਮਾਨ ਕੀਤਾ। ਚੌੜੇ ਮੂੰਹ ਵਾਲੇ ਤਬਲੇ ਤੇ ਸੰਗਤ ਅਵਿਨਾਸ਼ ਬਹਿਰਗਾਉਂਕਰ ਨਾਮ ਦੇ

ਨੌਜਵਾਨ ਨੇ ਕੀਤੀ।

ਜਲੰਧਰ ਤੋਂ ਗਏ ਨੌਜਵਾਨ ਨਾਮਧਾਰੀ ਕਲਾਕਾਰ ਚਿੰਕੇ ਦੀਆਂ ਪਖਾਵਜ ਤੇ ਥਾਪਾਂ ਦੀ ਗੂੰਜ ਆਸ਼ਰਮ ਤੋਂ ਬਾਹਰ ਵੀਰਾਨਿਆਂ ਤਕ ਵੀ ਪਹੁੰਚ ਰਹੀ ਸੀ। ਹਲਿਦਿਆਂ ਸਿਰਾਂ ਸਾਹਮਣੇ ਬਦੋ ਬਦੀ ਮੂਹੋਂ ਵਾਹਵਾ ਕਢਵਾ ਰਹੇ ਜਤਿੰਦਰ ਸਿੰਘ (ਚਿੰਕੇ) ਨੇ ਚਾਰ ਤਾਲ ਵਜਾ ਕੇ ਇਵੇਂ ਆਭਾਸ ਕਰਵਾ ਦਿਤਾ ਜਿਵੇਂ ਆਸ਼ਰਮ ਦੇ ਮਹੂਰਤ ਵਾਸਤੇ ਖੁਦ ਗਣੇਸ਼ ਜੀ ਮਰਦੰਗ ਵਜਾ ਰਹੇ ਹਨ। ਨਾਮਧਾਰੀ ਕਲਾ ਕੇਂਦਰ ਦੇ ਪ੍ਰਮੁਖ ਕਲਾਕਾਰ ਸੁਰਜੀਤ ਸਿੰਘ ਨੇ ਸਾਰੰਗੀ ਤੇ ਰਾਗ ਮਧੂਵੰਤੀ ਸੁਤੰਤਰ ਰੂਪ ਵਿਚ ਵਜਾ ਕੇ ਰਾਗ ਦੇ ਸਾਰੇ ਅੰਗਾਂ ਨੂੰ ਬਾਖ਼ੂਬੀ ਪੇਸ਼ ਕੀਤਾ ਅਤੇ ਸਾਰੰਗੀ ਦੀਆਂ ਸੁਰਾਂ ਧੁਰ ਆਤਮਾ ਨੂੰ ਚਕਝੋਰ ਰਹੀਆਂ ਸਨ। ਬਾਲ ਕਲਾਕਾਰ ਹਰਪ੍ਰੀਤ ਸਿੰਘ ਸੋਨੂ ਦੀ ਪਰਬੀਨ ਤਬਲਾ ਸੰਗਤ ਸੋਨੇ ਤੇ ਸੁਹਾਗੇ ਦਾ ਕੰਮ ਕਰ ਰਹੀ ਸੀ। ਅੰਤ ਉਤੇ ਮਸ਼ਹੂਰ ਗਾਇਕ ਭਰਾਵਾਂ ਦੀ ਜੋੜੀ ਰਾਜਨ ਸਾਜਨ ਮਿਸ਼ਰਾ ਨੇ ਰਾਗ ਝੰਝੋਟੀ ਮੁੰਦ ਮੁੰਦ ਕੇ ਪੇਸ਼ ਕੀਤਾ। ਪ੍ਰੋਗਰਾਮ ਤੋਂ ਪਹਿਲਾਂ ਵਡੇ ਭਾਈ ਰਾਜਨ ਮਿਸ਼ਰਾ ਜੀ ਨੇ ਮਾਈਕ ਦੇ ਸਾਹਮਣੇ ਕਿਹਾ ਕਿ "ਮੈਂ ਇਕ ਗਲ ਕਹਿਣੀ ਚਾਹੁੰਦਾ ਹਾਂ। ਸਾਡੇ ਤੇ ਸਤਿਗੁਰੂ ਜੀ ਦੀ ਅਸੀਮ ਕ੍ਰਿਪਾ ਰਹੀ ਹੈ। ਅਸੀਂ ਜੋ ਵੀ ਹਾਂ ਇਹ ਸਭ ਸਤਿਗੁਰੂ ਜੀ ਦੀ ਕ੍ਰਿਪਾ ਹੈ। ਔਰੰਗਾਬਾਦ ਵਿਚ ਪਹਿਲਾਂ ਵੀ ਆਏ ਸਾਂ ਅਜ ੧੩-੧੪ ਸਾਲ ਬਾਅਦ ਮੁੜ ਅਵਸਰ ਮਿਲਿਆ ਹੈ......।"

ਦੋਹਾਂ ਭਰਾਵਾਂ ਦਾ ਮਿਲਵਾਂ ਆਲਾਪ ਸ਼ੁਰੂ ਹੋਇਆ। ਇਵੇਂ ਲਗੇ ਜਿਵੇਂ ਧਰਤੀ ਕੰਬ ਰਹੀ ਹੋਵੇ। ਫੁੱਲ-ਪੱਤੀਆਂ, ਪੌਦਿਆਂ ਵਾਲੇ ਛੋਟੇ ਗਮਲੇ ਜਗਦੇ ਦੀਵਿਆਂ ਦੀ ਕਤਾਰ ਉਪਰ ਪੇੜ-ਪੱਤੀਆਂ ਦੀਆਂ ਕਤਾਰਾਂ ਉਪਬਨ ਦਾ ਵਾਤਾਵਰਨ ਬਣਾ ਰਹੀਆਂ ਸਨ। ਮਿਸ਼ਰਾ ਬੰਧੂਆਂ ਦਾ ਗਾਣਾ ਕੀ ਸੀ ਜਿਵੇਂ ਦਿਲ ਦਾ ਰੁੱਗ ਭਰ ਭਰਕੇ ਲੈ ਜਾ ਰਹੇ ਹੋਣ। ਬੰਦਾ ਸਤਵੇਂ ਦਾ ਸਗਵਾਂ ਥਿਰਕ ਜਾਵੇ। ਪਿਘਲ ਜਾਵੇ। ਸਿਰ ਹਿੱਲ ਰਹੇ ਸਨ, ਅੱਖਾਂ ਮਿਚ ਰਹੀਆਂ ਸਨ ਤੇ ਇਕੱਲੀ ਇਕੱਲੀ ਸੁਰ ਤੇ 'ਵਾਹ ਵਾਹ' 'ਕਿਆ ਬਾਤ ਹੈ' ਨਿਕਲ ਰਿਹਾ ਸੀ। ਅੱਪਾ ਜਲਗਾਉਂਕਰ ਭਾਰਤ ਦੇ ਬੇਜੋੜ ਹਾਰਮੋਨੀਅਮ ਵਾਦਕ ਹਨ। ਉਹਨਾਂ ਦੀਆਂ ਉਂਗਲਾਂ, ਗੁੱਟ, ਧੌਣ ਅਤੇ ਅੱਖ ਇਕ ਅੰਦਾਜ਼ ਨਾਲ ਨਖਰੇਦਾਰ ਹਾਰਮੋਨੀਅਮ ਵਜਾ ਰਹੇ ਸਨ। ਤਬਲੇ ਤੇ ਸੁੰਦਰ ਨੌਜਵਾਨ ਯੋਗੇਸ਼ ਕੇਕਨੀ ਸੀ। ਮਿਸ਼ਰਾ ਭਰਾਵਾਂ ਨੇ ਤਬਲੇ ਅਤੇ ਹਾਰਮੋਨੀਅਮ ਦੇ ਕਲਾਕਾਰਾਂ ਨੂੰ ਵੀ ਕਲਾ ਪ੍ਰਦਰਸ਼ਨ ਦਾ ਖੁਲ੍ਹਾ ਸਮਾਂ ਦਿਤਾ ਅਤੇ ਇਹ ਮਿਲਤ ਅਤੇ ਵਖਰੇਵਾਂ ਨਵਾਂ ਹੀ ਰੰਗ ਭਰ ਰਹੇ ਸਨ। ਝੰਝੋਟੀ ਬਾਦ ਰਾਮ ਦੁਰਗਾ ਦੀਆਂ ਸੁਰਾਂ ਵਿਚ ਜੈ ਜੈ ਦੁਰਗੇ ਮਾਤਾ ਭਵਾਨੀ ਨੇ ਹੋਰ ਵੀ ਸਾਤਵਿਕ ਮਾਹੌਲ ਬਣਾਇਆ। ਅੰਤ ਉਤੇ ਤੁਲਸੀ ਦਾਸ ਜੀ ਦੀ ਇਕ ਰਚਨਾ "ਜਨਨੀ ਮੈ ਨਾ ਜੀਓ ਬਿਨ ਰਾਮ" ਬਹੁਤ ਵੈਰਾਗ ਪੂਰਨ ਰਚਨਾ ਸੀ। ਅੱਜ ਦੇ ਸਾਰੇ ਕਲਾਕਾਰਾਂ ਦਾ ਇਨਾਮ ਸੀ ਸਤਿਗੁਰੂ ਜੀ ਦੇ ਆਪਣੇ ਕਰ ਕਮਲਾਂ ਦੁਆਰਾ ਗਲ ਵਿਚ ਪਾਇਆ ਫੁੱਲਾਂ ਦਾ ਹਾਰ।

**੨੪ ਫਰਵਰੀ :** ਆਸਾ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ ਨੂੰ ਹੋਰ ਸੁਹਾਵਣਾ ਬਣਾ ਰਿਹਾ ਸੀ। ਨਿਮ੍ਹੀ ਨਿਮ੍ਹੀ ਲੋਅ ਵਿਚ ਸਰਕੇਸੀ ਇਸ਼ਨਾਨ ਕਰਕੇ ਸਰੋਤੇ ਅਤੇ ਰਾਗੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁਖ ਬੈਠੇ ਸਨ। ਚਾਰ ਕੁ ਦਿਲਰੁਬਾ, ਸਾਰੰਗੀ, ਪਖਾਵਜ, ਤਬਲਿਆਂ ਦੀਆਂ ਕਈ ਜੋੜੀਆਂ, ਸੰਗ ਸਾਥ ਵਿਚ ਸਨ। ਪੁਰਾਤਨ ਮਰਿਆਦਾ ਅਨੁਸਾਰ ਪੁਰਾਣੀਆਂ ਰੀਤਾਂ, ਧਰੁਪਦ, ਧਮਾਰ ਸ਼ੈਲੀ ਵਿਚ ੬, ੧੦, ੧੨, ੧੪, ੧੬ ਮਾਤਰਾਵਾਂ ਵਿਚ ਤੇ ਕਦੇ ਹੋਰ ਹੋਰ ਵੀ ਔਖੇ ਤਾਲਾਂ ਵਿਚ ਸਨ। ਅਜਿਹੇ ਮਾਹੌਲ ਨੂੰ ਤਾਂ ਯੁਗਾਂ-ਯੁਗਾਂਤਰਾਂ ਤੋਂ ਦੇਵ-ਆਤਮਾ ਵੀ ਤਰਸ ਰਹੀਆਂ ਹੋਣਗੀਆਂ। ਸੂਰਜ ਦੀ ਪਹਿਲੀ ਕਿਰਨ ਤਕ ਆਸਾ ਅਤੇ ਬਸੰਤ ਦੀ ਵਾਰ ਦਾ ਭੋਗ ਪੈ ਗਿਆ......ਜਥੇਦਾਰ ਸੇਵਾ ਸਿੰਘ ਜੀ ਦਿੱਲੀ ਵਾਲਿਆਂ ਦੀ ਭਰਵੀਂ ਆਵਾਜ਼ ਵਿਚ ਦੀਵਾਨ ਦੀ ਸਮਾਪਤੀ ਦੀ ਅਰਦਾਸ ਹੋ ਗਈ।

ਕੋਈ ੯ ਵਜੇ ਸ. ਹਰਭਜਨ ਸਿੰਘ ਜੀ ਪਰਿਵਾਰ ਵਲੋਂ ਸ਼ੁਰੂ ਕੀਤੇ ਜਾ ਰਹੇ ਦੋ ਨਵੇਂ ਪ੍ਰਾਜੈਕਟਾਂ ਦਾ ਸ੍ਰੀ ਗਣੇਸ਼ ਸ੍ਰੀ ਸਤਿਗੁਰੂ ਜੀ ਦੇ ਕਰ-ਕਮਲਾਂ ਦੁਆਰਾ ਪੰਡਿਤ ਗੋਪਾਲ ਸਿੰਘ ਜੀ ਦੁਆਰਾ ਅਰਦਾਸ ਕਰਕੇ ਕੀਤਾ ਗਿਆ। ਇਕ ਤਾਂ ਸੀ ਸ੍ਰੀ ਰਾਮ ਹਰੀ ਕਮਰਸ਼ਲ ਕੰਪਲੈਕਸ ਦਾ ਨੀਂਹ-ਪੱਥਰ ਰੱਖਣਾ ਜੋ ਸਿਡਕੋ ਸਟੇਡੀਅਮ ਦੇ ਕੋਲ ਸੀ। ਦੂਜਾ ਸੀ ਜਾਲਨਾ ਰੋਡ ਤੇ ਜਨਰਲ ਆਟੋ ਸ਼ਾਪ ਦਾ ਉਦਘਾਟਨ। ਇਹਨਾਂ ਅਸਥਾਨਾਂ ਤੇ ਪਹਿਲਾਂ ਭਜਨ ਦੀ ਵਰਨੀ ਅਤੇ ਹਵਨ ਹੋ ਚੁਕਾ ਸੀ। ਸ੍ਰੀ ਰਾਮ ਹਰੀ ਕਮਰਸ਼ਲ ਕੰਪਲੈਕਸ ਕਰੋੜਾਂ ਰੁਪਿਆਂ ਦੀ ਵਿਸ਼ਾਲ ਯੋਜਨਾ ਹੈ—ਇਸ ਦਾ ਮਾਡਲ ਬਣਾ ਕੇ ਅਤੇ ਲੇ-ਆਊਟ ਪਲੈਨ ਵੀ ਰਖੇ ਹੋਏ ਸਨ।

ਦੁਪਹਿਰ ਦੇ ਨਿਤਨੇਮ ਤੋਂ ਪਹਿਲਾਂ ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ ਦਾ ਭਰਪੂਰ ਹੱਲੇ ਦਾ ਦੀਵਾਨ ਲਗਾ। ਨਾਲ ਜਥੇਦਾਰ ਸੇਵਾ ਸਿੰਘ ਜੀ ਦਿੱਲੀ ਵਾਲੇ ਕਮਾਲ ਦੀ ਢੋਲਕ ਵਜਾ ਰਹੇ ਸਨ। ਨਿਤਨੇਮ ਬਾਦ ਔਰੰਗਾਬਾਦ ਦੇ ਉਸਮਾਨਪੁਰਾ ਗੁਰਦੁਆਰੇ ਦੇ ਗਰੰਥੀ ਅਤੇ ਰਾਗੀ ਭਾਈ ਚਰਨ ਸਿੰਘ ਜੀ ਦੇ ਜੱਥੇ ਨੇ ਕੀਰਤਨ ਕੀਤਾ ਅਤੇ ਦੀਵਾਨ ਦੀ ਸਮਾਪਤੀ ਹੋਈ।

ਸਤਿਗੁਰੂ ਜਗਜੀਤ ਸਿੰਘ ਜੀ ਆਏ ਹੋਣ ਤਾਂ ਇਕ ਮਿੰਟ ਵੀ ਅਕਾਰਥ ਚਲਾ ਜਾਵੇ ਇਹ ਨਹੀਂ ਹੋ ਸਕਦਾ। ਪੂਰਵ ਨਿਰਧਾਰਤ ਪ੍ਰੋਗਰਾਮ ਤੋਂ ਇਲਾਵਾ ਇਕ ਵੱਖਰਾ ਸੰਗੀਤ ਪ੍ਰੋਗਰਾਮ ਸ. ਹਰਭਜਨ ਸਿੰਘ ਜੀ ਦੇ ਗ੍ਰਹਿ ਵਿਖੇ ਹੀ ਹੋਇਆ। ਸ਼ਾਸਤਰੀ ਸੰਗੀਤ ਦੇ ਸਾਰੇ ਪਹੁੰਚੇ ਹੋਏ ਕਲਾਕਾਰ ਹਾਜ਼ਰ ਸਨ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਹ ਸੰਗੀਤ ਸਭਾ ਖਾਸ ਵੀ ਸੀ ਤੇ ਗੈਰ-ਰਸਮੀ ਘਰੇਲੂ ਮਾਹੌਲ ਵਾਲੀ ਵੀ ਸੀ। ਪਹਿਲਾਂ ਰਾਜਨ ਸਾਜਨ ਮਿਸ਼ਰਾ ਜੀ ਦਾ ਗਾਣਾ ਹੋਇਆ। ਬਾਹਰੋਂ ਵੀ ਸਰੋਤੇ ਬਹੁਤ ਆਏ ਹੋਏ ਸਨ। ਮਿਸ਼ਰਾ ਬੰਧੂਆਂ ਦਾ ਗਾਣਾ ਆਪਣਾ ਵਿਸ਼ੇਸ਼ ਮਾਹੌਲ ਤਾਂ ਸਿਰਜਦਾ ਹੀ ਹੈ। ਲੋਕ ਤਾਂ ਉਸ ਉਤੇ ਹੀ ਮੁਗਧ ਸਨ। ਓਹ ਗਾ ਵੀ ਸਮੇਂ ਦਾ ਰਾਗ ਬਸੰਤ ਹੀ ਰਹੇ ਸਨ। ਮਧ ਲੈਅ ਤੋਂ ਬਾਅਦ ਦਰੁਤ ਵਿਚ ਆਏ ਤਾਂ ਚਲਦੇ ਪ੍ਰੋਗਰਾਮ ਵਿਚ ਹੀ ਰਾਜਨ ਜੀ ਨੇ ਸਤਿਗੁਰੂ ਜੀ ਨੂੰ ਵੀ ਕੁਝ ਤਿਹਾਈਆਂ ਸੁਨਾਉਣ ਦੀ ਬੇਨਤੀ ਕੀਤੀ। ਮਿਸ਼ਰਾ ਭਰਾਵਾਂ ਦੇ ਹੀ ਚਲਦੇ ਪ੍ਰੋਗਰਾਮ ਵਿਚ ਜਦੋਂ ਸਤਿਗੁਰੂ ਜੀ ਨੇ ਵਖ ਵਖ ਮਾਤਰਾਵਾਂ ਦੇ ਮੁਸ਼ਕਲ ਸਥਾਨਾਂ ਤੋਂ ਬੋਲ ਚੁਕ ਕੇ ਵਖ ਵਖ ਪੈਟਰਨਾਂ ਦੀਆਂ ਤਿਹਾਈਆਂ ਮੌਕੇ ਤੇ ਹੀ ਤਿਆਰ ਕਰਕੇ ਸਮ ਤੇ ਆਉਣ ਲਗੇ ਤਾਂ ਨਵੇਂ ਸਰੋਤਿਆਂ ਨੇ ਵਾਹ ਵਾਹ ਨਾਲ ਤਾਂ ਹਾਲ ਗੂੰਜਾ ਹੀ ਦਿਤਾ। ਉਹਨਾਂ ਦੀ ਹੈਰਾਨੀ ਦੀ ਵੀ ਹੱਦ ਨਹੀਂ ਸੀ। ਮਿਸ਼ਰਾ ਬੰਧੂਆਂ ਦੇ ਨਾਮਧਾਰੀ ਸ਼ਗਿਰਦ ਮੋਹਨ ਸਿੰਘ ਸੁਖਦੇਵ ਸਿੰਘ ਨੇ ਵੀ ਆਪਣੇ ਸੰਗੀਤ ਗੁਰੂਆਂ ਨਾਲ ਭਰਪੂਰ ਤਾਨਾਂ ਲਾਕੇ ਪ੍ਰਸੰਸਾ ਲਈ। ਹੁਣ ਰਾਜਨ ਸਾਜਨ ਦੀ ਬੇਨਤੀ ਸੀ ਸਤਿਗੁਰੂ ਜੀ ਅੱਗੇ ਕਿ ਉਹ ਵੀ ਕੁਝ ਸੁਨਾਉਣ। ਐਸਾ ਸਮਾਂ ਬਣਿਆ ਕਿ ਸਤਿਗੁਰੂ ਜੀ ਨੇ ਪੁਰਾਣੀਆਂ ਰੀਤਾਂ ਰਾਗਾਂ ਤਾਲਾਂ ਬੰਦਸ਼ਾਂ ਦੀ ਝੜੀ ਲਾ ਦਿਤੀ। ਇਕ ਤੋਂ ਇਕ ਚੜ੍ਹਦੀ ਤੇ ਵਿਕਟ ਬੰਦਿਸ਼। ਅਨੇਕਾਂ ਰਾਗਾਂ ਵਿਚ ਗੁਰਬਾਣੀ ਅਤੇ ਖੁਲ੍ਹੇ ਬੋਲਾਂ ਵਾਲੀਆਂ ਰੀਤਾਂ। ਬਿਲਾਵਲ ਦੀ ਇਕ ਬੰਦਿਸ਼ ਦੀ ਕਾਵਿ ਟੁਕੜੀ ਤਾਂ ਅਜੇ ਤਕ ਕੰਨਾਂ ਵਿਚ ਗੂੰਜ ਰਹੀ ਹੈ

ਸਹੰਸਰ ਗੋਪੀ ਏਕ ਕਨ੍ਹਈਆ ਜਾ ਮੈ ਦੇਖੋ ਤਾਹੇ
ਨਰ ਨਾਰੀ ਔਰ ਦੇਵੀ ਦੇਵਤਾ
ਹਰਿ ਹਰਿ ਮੇਂ ਹਰ ਵਾਹਿ ਵਾਹਿ
ਦੇਹੁਰੇ ਮੇ ਮਸੀਤ ਮੇ ਬੁੱਤਖਾਨੇ ਮੇ ਮੈਖਾਨੇ ਮੇ
ਕੋਊ ਪੜ੍ਹਾਵੇ ਕਲਮਾ ਹਰ ਹਰ
ਕੋਊ ਜਪਾਵੇ ਨਾਮ

ਇਕ ਹੋਰ ਬੰਦਿਸ਼ ਦੇ ਬੋਲ ਸਨ, "ਸੁਆਮੀ ਤੈਨੂੰ ਓਹ ਦਿਨ ਭੂਲ ਗਏ"

ਸੰਗੀਤ ਸੰਮੇਲਨ ਦੀ ਇਸ ਦਿਨ ਦੀ ਸਾਰਵਜਨਿਕ ਸਭਾ ਸ਼ਾਮ ਨੂੰ ਅਨੰਦ ਆਸ਼ਰਮ ਵਿਚ ਹੀ ਹੋਈ। ਦੀਪਕ ਨੂੰ ਜੋਤ ਪ੍ਰਦਾਨ ਕੀਤੀ ਮਰਾਠਵਾੜਾ ਦੇ ਪ੍ਰਸਿਧ ਗਾਇਕ ਸ੍ਰੀ ਨਾਥ ਨੇਲਰਕਰ ਜੀ ਨੇ। ਸਭ ਤੋਂ ਪਹਿਲਾਂ ਬੰਸਰੀ ਵਾਦਨ ਹੋਇਆ। ਨੌਜੁਆਨ ਕਲਾਕਾਰ ਪ੍ਰੋ: ਦੱਤਾ ਚੌਗੁਲੇ ਨੇ ਬੰਸਰੀ ਤੇ ਸਮੇਂ ਦਾ ਰਾਗ ਯਮਨ ਪੇਸ਼ ਕੀਤਾ। ਤਪੋ ਬਨ ਵਿਚ ਗੂੰਜਦੀ ਬੰਸਰੀ ਨੂੰ ਤਾਲ ਦਾ ਸਹਾਰਾ ਦਿਤਾ ਤਬਲਾ ਵਾਦਕ ਯੁਵਕ ਕਲਾਕਾਰ ਹਰਪ੍ਰੀਤ ਸਿੰਘ ਨਾਮਧਾਰੀ ਨੇ। ਬੰਸਰੀ ਵਾਦਨ ਉਪਰੰਤ ਮਰਾਠਵਾੜਾ ਸੰਗੀਤ ਪ੍ਰਸਾਰਕ ਮੰਡਲ ਦੇ ਸੰਸਥਾਪਕ ਅਤੇ ਸੰਗੀਤ ਰਿਸਰਚ ਅਕਾਦਮੀ ਕਲਕਤਾ ਵਿਚ ਗੁਰੂ ਨਿਯੁਕਤ ਸ੍ਰੀ ਨਾਥ ਨੇਲਰਕਰ ਦਾ ਗਾਇਣ ਹੋਇਆ। ਧੀਰ ਗੰਭੀਰ ਭਰਵੀਂ ਤੇ ਸਪਸ਼ਟ ਆਵਾਜ਼ ਵਿਚ ਉਹਨਾਂ ਰਾਗ ਦੀ ਅਵਤਾਰਨਾ ਕੀਤੀ। ਤਬਲਾ ਜੈਰਾਮ ਗੋਸਾਈਂ ਅਤੇ ਹਾਰਮੋਨੀਅਮ ਅੱਪਾ ਸਾਹਿਬ ਨੇ ਵਜਾਇਆ। ਬਹੁਤ ਪ੍ਰਭਾਵਸ਼ਾਲੀ ਪ੍ਰੋਗਰਾਮ ਸੀ। ਸਭਾ ਦੀ ਅੰਤਲੀ ਕਲਾ ਕ੍ਰਿਤੀ ਸੀ ਗੁਰਦੇਵ ਸਿੰਘ ਜੀ ਦਾ ਸਰੋਦ ਵਾਦਨ। ਚੌਦਾਂ ਸਾਲ ਪਹਿਲਾਂ ਹੋਏ ਸੰਮੇਲਨ ਦੇ ਕਰਤਾ ਧਰਤਾ ਗੁਰਦੇਵ ਸਿੰਘ ਸਨ ਉਦੋਂ ਵੀ ਉਹਨਾਂ ਸਰੋਦ ਵਜਾਇਆ। ਫੇਰ ਵੀ ਉਹ ਆਉਂਦੇ ਰਹੇ ਪਰ ਹੁਣ ਤਾਂ ਉਹ ਇੰਗਲੈਂਡ ਤੋਂ ਦੇਸ ਆਏ ਹੋਏ ਸਨ ਤੇ ਚਿਰ ਬਾਅਦ ਉਹਨਾਂ ਦਾ ਪ੍ਰੋਗਰਾਮ ਸੁਣਿਆ ਜਾ ਰਿਹਾ ਸੀ। ਰਾਗ ਨੰਦ ਕੌਂਸ ਦੇ ਹਰ ਵਰਗ, ਵਿਭਾਗ ਨੂੰ ਉਹਨਾਂ ਉਭਾਰ ਕੇ ਪੇਸ਼ ਕੀਤਾ। ਆਲਾਪ ਜੋੜ ਝਾਲਾ ਤੇ ਗਤਾਂ ਦੀ ਪੇਸ਼ਕਾਰੀ ਉਹਨਾਂ ਦੀ ਨਿਪੁੰਨ ਕਲਾ-ਕਾਰੀ ਦਾ ਸਬੂਤ ਸੀ। ਯੋਗੇਸ਼ ਸਾਮਸੀ ਦਾ ਤਬਲੇ ਤੇ ਸਹਿ-ਯੋਗ ਸੀ। ਦੁਹਾਂ ਕਲਾਕਾਰਾਂ ਨੇ ਮਿਲਤ ਅਤੇ ਭਿੜੰਤ ਦੋਹਾਂ ਹੀ ਭਾਗਾਂ ਵਿਚ ਆਪਣਾ ਆਪਣਾ ਜ਼ੋਰ ਲਾਇਆ। ਤੀਬਰ ਗਤੀ ਦੇ ਝਾਲੇ ਦੀ ਸਿਖਰ ਤੇ ਪ੍ਰੋਗਰਾਮ ਸਮਾਪਤ ਹੋਇਆ।

ਸ਼ੁਕਰਵਾਰ ੨੫ ਫਰਵਰੀ ੧੯੯੪ ਅੱਜ ਸਿੱਖਰ ਦੀਆਂ ਸਰਗਰਮੀਆਂ ਦਾ ਦਿਨ ਸੀ। ਆਸਾ ਦੀ ਵਾਰ ਦੇ ਬਾਅਦ ਆਦਿ ਅਤੇ ਦਸਮ ਸ੍ਰੀ ਗਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ। ਫਿਰ ਸੇਵਕਾਂ ਦੇ ਘਰਾਂ ਦਫਤਰਾਂ ਤੇ ਫਾਰਮਾਂ ਤੇ ਚਰਨ ਪਾਉਣ ਦਾ ਪ੍ਰੋਗਰਾਮ ਸੀ। ਮਰਾਠੇ ਤੇ ਸਿੰਧੀ ਸੇਵਕਾਂ ਦੇ ਘਰਾਂ ਵਿਚ ਵੀ ਸਤਿਗੁਰੂ ਜੀ ਨੂੰ ਜੀਓ ਆਇਆਂ ਕਿਹਾ। ਇਸ ਵੇਲੇ ਭਗਤੀ ਅਤੇ ਪ੍ਰੇਮ ਦੇ ਅਦਭੁਤ ਨਜ਼ਾਰੇ ਵੇਖਣ ਨੂੰ ਮਿਲੇ। ਲਗ ਪਗ ਫੜ ਕੇ ਹੀ ਕਈ ਸ਼ਰਧਾਲੂ ਸਤਿਗੁਰਾਂ ਦੇ ਚਰਨਾਂ ਵਾਸਤੇ ਆਗ੍ਰਹਿ ਕਰਦੇ। ਦੁਪਹਿਰ ਪਹਿਲਾਂ ਕਾਵਿ ਭੂਸ਼ਣ ਸੰਤ ਜੀਊਣ ਸਿੰਘ ਕਵੀਸ਼ਰ ਹੋਰਾਂ ਦੇ ਜਥੇ ਦਾ ਦੀਵਾਨ ਲਗਾ। ਨਿਤਨੇਮ ਤੇ ਕੀਰਤਨ ਉਪਰੰਤ ਸਤਿਗੁਰੂ

ਰਾਮ ਸਿੰਘ ਜੀ ਦੇ ਜੀਵਣ ਅਤੇ ਉਦੇਸ਼ਾਂ ਬਾਰੇ ਭਾਸ਼ਨ ਹੋਏ। ਸ: ਜਸਵਿੰਦਰ ਸਿੰਘ, ਬੀਬੀ ਸਿਮਰਜੀਤ ਕੌਰ ਸਕੱਤਰ ਅਤੇ ਬੀਬੀ ਸੁਰਿੰਦਰ ਕੌਰ ਖਰਲ, ਪਰਧਾਨ ਇਸਤਰੀ ਨਾਮਧਾਰੀ ਵਿਦਿਅਕ ਜਥਾ, ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ, ਪੰਥ ਭੂਸ਼ਣ ਹਰਵਿੰਦਰ ਸਿੰਘ ਹੰਸਪਾਲ ਤੋਂ ਉਪਰੰਤ ਸਤਿਗੁਰੂ ਜੀ ਦੇ ਆਪਣੇ ਮੁਖਾਰਬਿੰਦ ਦਵਾਰਾ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਅਤੇ ਸਿਖਿਆ ਤੇ ਚਾਨਣਾ ਪਾਇਆ। ਇਹਨਾਂ ਸਤਰਾਂ ਦੇ ਲੇਖਕ ਦੀ ਜ਼ਿਮੇਵਾਰੀ ਸਾਰੇ ਬੁਲਾਰਿਆਂ ਦੇ ਨਾਮ ਅਨਾਊਂਸ ਕਰਨ ਦੀ ਸੀ।

ਅੱਜ ਸ਼ਾਮ ਨੂੰ ਅਨੰਦ ਆਸ਼ਰਮ ਦੇ ਤ੍ਰੈ ਦਿਵਸੀ 'ਲੋਕਾਰਪਣ' ਸਮਾਰੋਹ ਦਾ ਮੁਖ ਸਮਾਰੋਹ ਸੀ। ਇਹ ਲੋਕ ਅਰਪਣ ਸ਼ੁਕਰਵਾਰ ਮਾਘ ਸੁਦੀ ਪੂਰਨਮਾ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਹਥੀਂ ਹੋਣ ਦੇ ਕਾਰਡ ਵੰਡੇ ਅਤੇ ਖਬਰਾਂ ਲਗ ਚੁਕੀਆਂ ਸਨ। ਕਾਰਜ ਕਰਮ ਦੀ ਪ੍ਰਧਾਨਗੀ ਕਰ ਰਹੇ ਸਨ ਮਰਾਠਵਾੜਾ ਦੇ ਕਮਿਸ਼ਨਰ ਸ੍ਰੀ ਵਿਦਿਆ ਧਰ ਕਰੰਦੀਕਰ, ਬਜ਼ੁਰਗ ਨੇਤਾ ਪਦਮਵਿਭੂਸਨ ਸ੍ਰੀ ਗੋਵਿੰਦਭਾਈ ਸਰਾਫ ਵੀ ਹਾਜਰ ਸਨ, ਸਵਾਗਤ ਪ੍ਰਧਾਨ ਸ੍ਰੀ ਨੰਦ ਕਿਸ਼ੋਰ ਕਾਗਲੀਵਾਲ, ਉਪ ਪ੍ਰਧਾਨ ਸ: ਹਰਭਜਨ ਸਿੰਘ ਨਾਮਧਾਰੀ, ਸਕੱਤਰ ਸ੍ਰੀ ਰਾਮਭੋਗਲੇ, ਮੈਂਬਰਾਂ ਸ੍ਰੀ ਪ੍ਰਤਾਪ ਬੋਰਾਡੇ ਲਕਸ਼ਮੀ ਨਰਾਇਣ ਅਟੱਲ, ਡਾ· ਭਗਵਾਨ ਦਾਸ ਵਰਮਾ ਅਤੇ ਹੋਰ ਮੈਂਬਰਾਂ ਨੇ ਸਤਿਗੁਰੂ ਜੀ ਦਾ ਸੁਆਗਤ ਕੀਤਾ। ਕਲ ਸਟੇਜ ਤੇ ਯੋਗੇਸ਼ਵਰ ਸ੍ਰੀ ਕ੍ਰਿਸ਼ਨ ਭਗਵਾਨ ਦੀ ਮੂਰਤੀ ਸਥਾਪਤ ਹੋ ਚੁਕੀ ਸੀ। ਅਜ ਯੋਗੇਸ਼ਵਰ ਦੇ ਹੱਥ ਬੰਸਰੀ ਵੀ ਸੀ। ਸਾਹਮਣੇ ਇਕ ਰੰਗ ਕੀਤਾ ਘੜਾ ਪਿਆ ਸੀ ਜਿਸ ਤੇ ਦੇਵਨਾਗਰੀ ਵਿਚ ਹੁੰਡੀ ਲਿਖਿਆ ਸੀ। ਹੁੰਡੀ ਦਾ ਭਾਵ ਗੋਲਕ ਹੀ ਸੀ। ਨਾਲ ਦੇ ਪੰਡਾਲ ਦੇ ਬਾਹਰ ਬੋਰਡ ਲਗਾ ਸੀ ਮਹਾ ਪ੍ਰਸਾਦ ਅਤੇ ਦੋ ਦਿਨ ਤੋਂ ਐਲਾਨ ਵੀ ਇਹ ਹੋ ਰਿਹਾ ਸੀ। ਇਹ ਮਹਾਂ ਭੋਜ ਜਾਂ ਲੰਗਰ ਸੀ ਜਿਸ ਵਿਚ ਬੂੰਦੀ, ਪੂਰੀ ਭਾਜੀ ਵਰਤ ਰਹੀ ਸੀ। ਪੰਜਾਬ ਤੋਂ ਗਏ ਲੋਕ ਮਹਾਂ ਪ੍ਰਸਾਦ ਸ਼ਬਦ ਪੜ੍ਹਕੇ ਬਹੁਤ ਹੈਰਾਨੀ ਪ੍ਰਗਟ ਕਰਦੇ ਸਨ। ਮਹਾਂ ਪ੍ਰਸਾਦ ਦਾ ਅਰਥ ਤਾਂ ਜ਼ਿਆਦਾ ਪ੍ਰਸਾਦ ਹੀ ਸੀ ਭਾਵ ਲੰਗਰ ਜੋ ਬਹੁਤੇ ਲੋਕਾਂ ਵਾਸਤੇ ਹੋਵੇ। ਇਹ ਹਾਲਾਤ ਦੀ ਸਿਤਮ ਜ਼ਰੀਫ਼ੀ ਹੀ ਹੈ ਕਿ ਕੁਝ ਕੁ ਲੋਕਾਂ ਨੇ ਇਸ ਪਾਵਨ ਨਾਮ ਨੂੰ ਗਲਤ ਅਰਥ ਦੇ ਦਿਤਾ ਹੈ।

ਸਾਰੇ ਨੇਤਾਵਾਂ ਨੇ ਬੈਠ ਕੇ ਵਾਰੀ ਵਾਰੀ ਕੁਝ ਸ਼ਬਦ ਕਹੇ ਅਤੇ ਸਤਿਗੁਰੂ ਜੀ ਨੂੰ ਜੀਓ ਆਇਆਂ ਕਿਹਾ। ਅੰਤ ਵਿਚ ਸ: ਹਰਵਿੰਦਰ ਸਿੰਘ ਹੰਸਪਾਲ ਸਾਬਕਾ ਐਮ.ਪੀ. ਵੀ ਬੋਲੇ। ਉਹਨਾਂ ਨਾਮਧਾਰੀਆਂ ਬਾਰੇ ਭਰਪੂਰ ਜਾਣਕਾਰੀ ਦਿਤੀ ਅਤੇ ਸਤਿਗੁਰੂ ਜੀ ਵਲੋਂ ਅਨੰਦ ਆਸ਼ਰਮ ਨੂੰ ਲੋਕ ਅਰਪਨ ਕਰਨ ਦੀ ਬੇਨਤੀ ਕੀਤੀ। ਇਸ ਮੌਕੇ ਤੇ ਸਤਿਗੁਰੂ ਜੀ ਦੀ ਹੱਥੀਂ ਇਕ ਲੱਖ ਇਕ ਰੁਪਏ ਦੀ ਥੈਲੀ ਵੀ ਆਸ਼ਰਮ ਨੂੰ ਬਖਸ਼ਿਸ਼ ਕਰਨ ਦਾ ਐਲਾਨ ਕੀਤਾ ਗਿਆ। ਰਸਮ ਅਨੁਸਾਰ ਇਕ ਸੁੰਦਰ ਕਲਸ਼ ਜੋ ਸੁਨਹਿਰੀ ਕੱਪੜਿਆਂ ਵਿਚ ਲਿਪਟਿਆ ਸੀ ਉਹ ਸਤਿਗੁਰੂ ਜੀ ਨੇ ਡਾ. ਭਗਵਾਨ ਦਾਸ ਵਰਮਾ ਨੂੰ ਬਖਸ਼ਿਸ਼ ਕੀਤਾ ਅਤੇ ਨਾਲ ਹੀ ਨੋਟਾਂ ਵਾਲੀ ਥੈਲੀ। ਇਸ ਦੇ ਨਾਲ ਹੀ ਸਤਿਗੁਰੂ ਜੀ ਨਾਮਧਾਰੀ ਰਹੁ ਰੀਤ ਦੇ ਚਿਨ੍ਹ ਆਸਨ ਗੜਵਾ ਮਾਲਾ ਪਊਏ ਵੀ ਆਚਾਰੀਆ ਭਗਵਾਨ ਦਾਸ ਵਰਮਾ ਜੀ ਨੂੰ ਦਿਤੇ। ਅੱਜ ਤੋਂ ਇਹ ਆਸ਼ਰਮ ਲੋਕਾਂ ਵਾਸਤੇ ਹੋ ਗਿਆ ਸੀ।

ਇਸ ਮੌਕੇ ਤੇ ਰੀਲੀਜ਼ ਕੀਤੇ ਗਏ ਸੋਵੀਨਰ ਵਿਚ ਆਨੰਦ ਆਸ਼ਰਮ ਅਤੇ ਸੰਗੀਤ ਸੰਮੇਲਨ ਬਾਰੇ ਸਚਿਤਰ ਜਾਣਕਾਰੀ ਸੀ। ਆਨੰਦ ਆਸ਼ਰਮ ਦੇ ਉਦੇਸ਼ਾਂ ਨੂੰ ਪ੍ਰਾਰਥਨਾ, ਸਹਿੰਤਾ ਆਵਾਹਨ ਵਿਚ ਦਰਸਾਇਆ ਗਿਆ ਸੀ। ਉਲੇਖ ਸੀ ਕਿ ਵਿਗਿਆਨ ਦੀਆਂ ਅਨੇਕਾਂ ਉਪਲਭਦੀਆਂ ਦੇ ਬਾਵਜੂਦ ਵਰਤਮਾਨ ਵਿਚ ਹਿੰਸਾ, ਆਤੰਕ, ਯੋਨਾਚਾਰ, ਵਿਸ਼ਮਤਾ ਅਤੇ ਯੁਧ ਉਨਮਾਦ ਦਾ ਸਿਲਸਲਾ ਘਟ ਨਹੀਂ ਰਿਹਾ। ਚਾਰੇ ਪਾਸੇ ਅਸ਼ਾਂਤੀ ਅਤੇ ਭੈ ਦਾ ਵਾਤਾਵਰਣ ਹੈ। ਸੰਵੇਦਨ-ਸ਼ੀਲ ਮਨੁਖ ਆਪਣੇ ਆਪ ਨੂੰ ਅਸੁਰਖਿਅਤ ਮਹਿਸੂਸ ਕਰ ਰਿਹਾ ਹੈ। ਇਸ ਸਥਿਤੀ ਦਾ ਮੁਕਾਬਲਾ ਕਰਕੇ ਉਸ ਤੋਂ ਮੁਕਤੀ ਲਈ ਇਕ ਵਾਰ ਭਾਰਤੀ ਚਿੰਤਨ ਪ੍ਰਣਾਲੀ ਨੂੰ ਨਵੇਂ ਸੰਦਰਭ ਵਿਚ ਪ੍ਰਸਤੁਤ ਕਰਨ ਦੀ ਜ਼ਰੂਰਤ ਹੈ। ਸਾਡੀ ਸਰਵ ਧਰਮ ਸੰਭਾਵ ਦ੍ਰਿਸ਼ਟੀ ਸਹਿਣਸ਼ੀਲਤਾ, ਅਧਿਆਮਤਕ ਅਤੇ ਨੈਤਿਕ ਮੁਲ ਅਤੇ ਸਮਤਾ ਤੇ ਆਧਾਰਤ ਸਮਾਜਕ ਸੰਸਕ੍ਰਿਤਕ ਵਿਰਾਸਤ ਨੂੰ ਨਵੇਂ ਸਿਰੇ ਤੋਂ ਸਮਝਣਾ ਹੋਵੇਗਾ......ਆਨੰਦ ਆਸ਼ਰਮ ਦਾ ਮੁਖ ਹਿਤ ਇਹ ਹੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਦੀ ਆਖਰੀ ਬੈਠਕ ਵਿਚ ਭਾਵੇਂ ਦੋ ਹੀ ਆਈਟਮਾਂ ਸਨ ਪਰ ਦੋਨੋਂ ਮਹੱਤਵਪੂਰਨ। ਨਾਮਧਾਰੀ ਕਲਾ ਕੇਂਦਰ ਸ੍ਰੀ ਭੈਣੀ ਸਾਹਿਬ ਵਲੋਂ ਇਸ ਲੇਖਕ ਨੇ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਵਲੋਂ ਚਲਾਈ ਸੰਗੀਤ ਮੁਹਿੰਮ ਦਾ ਜ਼ਿਕਰ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕੀਤਾ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਅਤੇ ਲੋਕਲ ਪ੍ਰਬੰਧਕਾਂ ਦਾ ਦਾ ਧੰਨਵਾਦ ਕੀਤਾ ਗਿਆ।

ਪਹਿਲਾ ਪ੍ਰੋਗਰਾਮ ਸੀ ਮੋਹਨ ਸਿੰਘ ਸੁਖਦੇਵ ਸਿੰਘ ਦਾ ਸ਼ਾਸਤਰੀ ਗਾਇਨ। ਸਤਿਗੁਰੂ ਜਗਜੀਤ ਸਿੰਘ ਜੀ

ਦੇ ਸੰਗੀਤ ਅਭਿਆਨ ਵਿਚ ਵਖ ਵਖ ਕਲਾਕਾਰਾਂ ਤੋਂ ਆਪਣੇ ਬੱਚਿਆਂ ਨੂੰ ਸੰਗੀਤ ਦੀ ਤਾਲੀਮ ਦਿਵਾਈ ਹੈ। 'ਕੰਠ ਸੰਗੀਤ' ਗਾਣੇ ਦੇ ਖੇਤਰ ਵਿਚ ਰਾਜਨ ਸਾਜਨ ਮਿਸ਼ਰਾ ਜੀ ਦੇ ਸ਼ਾਗਿਰਦ ਮੋਹਨ ਸਿੰਘ ਸੁਖਦੇਵ ਸਿੰਘ ਦੀ ਯੁਗਲ ਜੋੜੀ ਇਕ ਵਿਸ਼ੇਸ਼ ਹਾਸਲ ਹੈ। ਸਾਰੇ ਸਿੱਖ ਜਗਤ ਵਿਚ ਸਿੰਘ ਬੰਧੂ ਸ: ਤੇਜਪਾਲ ਸਿੰਘ ਸ: ਸੁਰਿੰਦਰ ਸਿੰਘ ਤੋਂ ਬਾਅਦ ਸ਼ਾਇਦ ਇਹ ਹੀ ਜੋੜੀ ਹੈ ਜੋ ਸ਼ਾਸਤਰੀ ਮੰਚ ਤੇ ਉਭਰ ਰਹੀ ਹੈ। ਉਂਝ ਵੀ ਮਿਲਕੇ ਗਾਣ ਵਾਲੀਆਂ ਯੁਗਲ ਜੋੜੀਆਂ ਭਾਰਤ ਵਿਚ ਬਹੁਤੀਆਂ ਨਹੀਂ। ਨਿਰਮਾਨ, ਧੀਰਜਵਾਨ, ਸਿਦਕਵਾਨ ਅਤੇ ਨਿਸ਼ਠਾਵਾਨ ਇਹ ਨੌਜਵਾਨ ਕਲਾਕਾਰ ਬਹੁਤ ਟਿਕ ਕੇ ਗਾਉਂਦੇ ਹਨ। ਸਟੇਜ ਉਪਰ ਇਹਨਾਂ ਦੇ ਨਾਲ ਤਬਲਾ ਸੰਗਤ ਵਾਸਤੇ ਆਏ ਬਨਾਰਸ ਵਾਲੇ ਪੰਡਤ ਕਿਸ਼ਨ ਮਹਾਰਾਜ ਦੇ ਸ਼ਾਗਿਰਦ ਜਲੰਧਰ ਵਾਸੀ ਸ: ਸੁਖਦੇਵ ਸਿੰਘ, ਸਾਰੰਗੀ ਸੰਗਤ ਵਾਸਤੇ ਪ੍ਰਮੁਖ ਕਲਾਕਾਰ ਸੁਰਜੀਤ ਸਿੰਘ ਅਤੇ ਹਾਰਮੋਨੀਅਮ ਤੇ ਭਾਰੀ ਕਲਾਕਾਰ ਸ੍ਰੀ ਅੱਪਾ ਜਲਗਾਉਂਕਰ...

ਰਾਗ ਭੀਮ ਪਲਾਸੀ ਦੇ ਅਲਾਪ ਵਿਚ ਮੋਹਨ ਸਿੰਘ ਦੀ ਗੰਭੀਰ ਭਾਰੀ ਆਵਾਜ਼ ਅਤੇ ਸੁਖਦੇਵ ਸਿੰਘ ਦੀ ਬਰੀਕ ਆਵਾਜ਼ ਇਕ ਦੂਜੀ ਦੀਆਂ ਪੂਰਕ ਸਨ। ਵਾਰੀ ਵਾਰੀ ਸੁਰ ਕੜੀ ਫੜ ਫੜਕੇ ਰਾਗ ਦਾ ਵਿਸਥਾਰ ਪਾਸਾਰ ਸਾਰਾ ਹੀ ਹਿਰਦੇਮਾਨ ਕੀਤਾ ਗਿਆ।' ਤਾਨਾਂ ਦੀ ਤਿਆਰੀ ਵਿਚੋਂ ਮਿਸ਼ਰਾ ਭਰਾਵਾਂ ਦੀ ਝਲਕ ਸਾਫ ਦਿਸਦੀ ਸੀ। ਸੁਖਦੇਵ ਸਿੰਘ ਦਾ ਬਨਾਰਸ ਸ਼ੈਲੀ ਦਾ ਤਬਲਾਵਾਦਨ ਵਿਸ਼ੇਸ਼ ਆਕਰਸ਼ਨ ਰਖਦਾ ਸੀ। ਭੀਮ ਪਲਾਸੀ ਬਾਅਦ ਇਕ ਬੰਦਿਸ਼ ਉਹਨਾਂ ਗਾਈ ਜੋ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਸੁਰ ਤਾਲ ਬਦ ਕੀਤੀ ਸੀ ਭਾਵ ਕੰਪੋਜ਼ ਕੀਤੀ ਸੀ। ਇਸ ਦੀ ਚਾਲ ਬਹੁਤ ਵਿਲੱਖਣ ਸੀ ਅਤੇ ਗਾਉਣ ਵਾਸਤੇ ਜਾਨ ਚਾਹੀਦੀ ਸੀ। ਸਰੋਤਿਆਂ ਨੇ ਬਹੁਤ ਹੀ ਰਸ ਮਾਣਿਆ।

ਅੱਜ ਦੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਔਰੰਗਾਬਾਦ ੧੯੯੪ ਦੀ ਆਖਰੀ ਗੱਲ ਸੀ ਪੰਡਿਤ ਐਸ. ਐਸ. ਗੋਪਾਲਾ ਕ੍ਰਿਸ਼ਨਨ ਦਾ ਵਾਇਲਨ ਵਾਦਨ। ਗੋਪਾਲਾ ਕ੍ਰਿਸ਼ਨਨ ਤਾਂ ਦੱਖਨ ਦੇ ਹਨ ਪਰ ਸੰਗੀਤ ਦਾ ਸੂਤਰ ਪੰਡਿਤ ਵਿਸ਼ਨੂੰ ਦਿਗੰਬਰ ਪੁਲਸਕਰ ਨਾਲ ਜਾ ਮਿਲਦਾ ਹੈ। ਆਪਣੇ ਪਿਤਾ ਸ੍ਰੀ ਸੁੰਦਰਾਮਨ ਜੀ ਦੇ ਸਿਖ ਗੋਪਾਲਾ ਕ੍ਰਿਸ਼ਨਨ ਕਰਨਾਟਕ ਅਤੇ ਹਿੰਦੁਸਤਾਨੀ ਸੰਗੀਤ ਦੇ ਅਧਿਕਾਰੀ ਵਾਇਲਿਨ ਵਾਦਕ ਹਨ। ਮਥੇ ਵਡਾ ਤਿਲਕ ਲਾ ਕੇ ਧੋਤੀ ਕੁਰਤਾ ਪਹਿਣ ਕੇ ਲੰਮ ਸਲਮੇ ਗੋਪਾਲਾ ਕ੍ਰਿਸ਼ਨਨ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਆਏ ਤਾਂ ਡੰਡੇ ਵਾਂਗ ਸਿਧੇ ਹੋ ਕੇ ਲੰਮੇ ਪੈ ਕੇ ਹਥ ਜੋੜ ਉਹਨਾਂ ਡੰਡਉਤ ਬੰਦਨਾ ਕੀਤੀ। ਇਹ ਜਦ ਵੀ ਆਉਣ ਇਵੇਂ ਹੀ ਕਰਦੇ ਹਨ। ਵਾਇਲਿਨ ਦੇ ਇਸ ਬੇਜੋੜ ਕਲਾਕਾਰ ਨੂੰ ਸੁਨਣਾ ਇਕ ਅਨੋਖਾ ਅਤੇ ਇਤਿਹਾਸਕ ਅਨੁਭਵ ਹੀ ਹੁੰਦਾ ਹੈ। ਵਾਇਲਿਨ ਵਰਗੇ ਸਾਜ਼ ਜਿਸ ਤੇ ਸਿਰਫ ਪੱਟਿਆਂ ਦੀ ਛੁਹ ਨਾਲ ਹੀ ਸੁਰਾਂ ਪੈਦਾ ਕਰਨੀਆਂ ਹੁੰਦੀਆਂ ਹਨ ਨੂੰ ਸਿੱਧ ਕਰਨਾ ਬਹੁਤ ਮੁਸ਼ਕਲ ਕਾਰਜ ਵੀ ਹੈ। ਪਰ ਗੋਪਾਲਾ ਕ੍ਰਿਸ਼ਨਨ ਜੀ ਬਹੁਤ ਸਹਿਜ ਰੂਪ 'ਚ ਕਰਦੇ ਹਨ ਜਿਵੇਂ ਪੱਟੇ ਆਪ ਹੀ ਨਾਦ ਰੂਪ ਹੋਏ ਹੋਣ। ਇਹਨਾਂ ਦਾ ਸੰਗੀਤ ਧੁਰ ਤਕ ਹਲੂਣਦਾ ਹੈ। ਕੰਬਣੀ ਵੀ ਛੇੜਦਾ ਹੈ। ਪਲਕਾਂ ਵੀ ਭਿਉਂਦਾ ਹੈ। ਸਰੋਤਾ ਆਪਣੇ ਆਪ ਨੂੰ ਹੰਗਾਲਿਆ ਹੋਇਆ ਮਹਿਸੂਸ ਕਰਦਾ ਹੈ। ਰਾਗ ਪੂਰੀਆ, ਤੋਂ ਬਾਅਦ ਕਿਰਵਾਣੀ ਅਤੇ ਅੰਤ ਤੇ ਭੈਰਵੀ ਦੀਆਂ ਕੋਮਲ ਸੁਰਾਂ ਬਾਅਦ ਪ੍ਰੋਗਰਾਮ ਸਮਾਪਤ ਹੋਇਆ ਤਾਂ ਪਤਾ ਹੀ ਨਾ ਲਗਾ ਕਿ ਕਦੋਂ ਦੋ ਘੰਟੇ ਬਤੀਤ ਹੋ ਚੁੱਕੇ ਹਨ। ਬਹੁਤ ਹੀ ਸਮਝਦਾਰੀ ਅਤੇ ਮਿਲਾਪ ਨਾਲ ਯੋਗੇਸ਼ ਕੌਕਿਨੀ ਨੇ ਤਬਲਾ ਵਜਾ ਕੇ ਕਲਾਕਾਰ ਤੇ ਸਰੋਤਿਆਂ ਤੋਂ ਦਾਦ ਪ੍ਰਾਪਤ ਕੀਤੀ। ਯੋਗੇਸ਼ ਬਹੁਤ ਉਚ ਪਾਏ ਦਾ ਤਬਲਾ ਵਾਦਕ ਹੈ ਅਤੇ ਉਸਤਾਦ ਅੱਲਾ ਰਖਾ ਜੀ ਦਾ ਪ੍ਰਮੁਖ ਸ਼ਿਸ਼ ਹੈ।

੨੯ ਫਰਵਰੀ ਨੂੰ ਆਸਾ ਦੀ ਵਾਰ ਦੇ ਕੀਰਤਨ ਬਾਅਦ ਸਤਿਗੁਰੂ ਜੀ ਨੇ ਬੰਬਈ ਲਈ ਪ੍ਰਸਥਾਨ ਕਰ ਜਾਣਾ ਸੀ। ਅਸੀਂ ਜਦੋਂ ਸਵੇਰੇ ਪੰਜ ਵਜੇ ਆਸਾ ਦੀ ਵਾਰ ਦੇ ਕੀਰਤਨ ਵਿਚ ਪਹੁੰਚੇ ਤਾਂ ਵਡੇ ਵਡੇ ਕਲਾਕਾਰ, ਸ੍ਰੀ ਅੱਪਾ ਜਲਗਾਉਂ-ਕਰ, ਯੋਗੇਸ਼, ਨਾਥ ਨੇਲਰਕਰ, ਆਚਾਰੀਆ ਭਗਵਾਨ ਦਾਸ ਵਰਮਾ ਅਤੇ ਹੋਰ ਪਹਿਲਾਂ ਹੀ ਹਾਜ਼ਰ ਸਨ। ਗੁਰਮਤ ਸੰਗੀਤ ਦੇ ਪੁਰਾਤਨ ਅਮੁਲ ਅਤੇ ਅਖੁਟ ਖਜ਼ਾਨੇ ਚੋਂ ਸਤਿਗੁਰੂ ਜਗਜੀਤ ਸਿੰਘ ਜੀ ਵਖ ਵਖ ਬੰਦਸ਼ਾਂ ਦੇ ਜਾਮੇ ਵਿਰ ਸ਼ਬਦ ਰੀਤਾਂ ਕਿਢ ਕਢ ਕੇ ਲਿਆ ਰਹੇ ਸਨ ਅਤੇ ਇਹ ਸੰਗੀਤ ਕਲਾਕਾਰ ਕੇਵਲ ਸਿਰ ਹੀ ਨਹੀਂ ਸਨ ਮਾਰ ਰਹੇ ਸਗੋਂ ਸਾਰਾ ਸਰੀਰ ਹੀ ਹਿਲ ਜਾਂਦਾ ਸੀ। ਆਸਾ ਦੀ ਵਾਰ ਦੇ ਸਲੋਕਾਂ ਨਾਲ ਜਤਿੰਦਰ ਸਿੰਘ ਚਿੱਕੇ ਵੀ ਪਖਾਵਜ ਵਜਦੀ ਸੀ। ਧਰੁਪਦ ਧਮਾਰ ਸ਼ੈਲੀ ਦੀਆਂ ਰੀਤਾਂ ਨਾਲ ਸੁਖਦੇਵ ਸਿੰਘ ਸੁਖੀ ਦਾ ਤਬਲਾ, ਵਾਰ ਦੇ ਸ਼ਬਦਾਂ ਨਾਲ ਸੰਤ ਖਜ਼ਾਨ ਸਿੰਘ ਦਾ ਤਬਲਾ ਸੰਗੀਤ ਦੀਆਂ ਬੰਦਸ਼ਾਂ ਨਾਲ ਗੁਰਪ੍ਰੀਤ ਸਿੰਘ ਤੇ ਸੁਖਦੇਵ ਸਿੰਘ ਜਲੰਧਰ ਦਾ ਤਬਲਾ,ਮੋਹਨ ਸਿੰਘ ਸੁਖਦੇਵ ਸਿੰਘ ਸੁਰਜੀਤ ਸਿੰਘ ਆਪਣੇ ਸਾਜਾਂ ਸਹਿਤ ਸਨ ਅਤੇ ਇਸ ਸਾਰੇ ਕਾਸੇ ਨੂੰ ਇਕ ਸੂਤਰ 'ਚ ਪ੍ਰੋਇਆ ਗੁਰੂ ਸਾਹਿਬ ਨੇ। ਇਕ ਸਾਜ਼ ਦੀ ਗੈਰ ਹਾਜ਼ਰੀ ਸੀ। ਸੰਤੂਰ

ਵਾਦਕ ਹਰਜਿੰਦਰ ਸਿੰਘ ਜਬਲਪੁਰ ਵਾਲੇ ਆਏ ਤਾਂ ਹੋਏ ਸਨ ਪਰ ਹੱਥ ਤੇ ਸੱਟ ਲਗੀ ਹੋਣ ਕਰਕੇ ਸਾਜ਼ ਨਾਲ ਸੰਗਤ ਨਾ ਕਰ ਸਕੇ। ਬਜ਼ੁਰਗ ਸੰਤ ਖਜ਼ਾਨ ਸਿੰਘ ਦੇ ਤਬਲੇ ਦੀਆਂ 'ਲਗੀਆਂ' ਅਤੇ ਘੁੰਗਰੂਆਂ ਨੇ ਹੈਰਾਨੀ ਪੈਦਾ ਕੀਤੀ ਸਤਿਗੁਰੂ ਜੀ ਦਾ ਆਪਣਾ ਸਾਜ਼ ਦਿਲਰੁਬਾ ਗੂੰਜਾਂ ਪਾ ਰਿਹਾ ਸੀ ਤੇ ਜਦੋਂ ਸਾਰੇ ਸਾਜ਼ਾਂ ਨੇ ਲਹਿਰਾ ਵਜਾਇਆ ਨਾਲ ਤਬਲਿਆਂ ਦੀ ਸੰਗਤ ਹੋਈ ਤਾਂ ਅਨੰਦ ਦੀਆਂ ਸਿਖਰਾਂ ਛੋਹ ਗਈਆਂ। ਮੇਲੇ ਦੀ ਸਮਾਪਤੀ ਹੋ ਗਈ।

ਅਸੀਂ ਤਾਂ ਔਰੰਗਾਬਾਦ ਵਿਚ ਸਭਿਆਚਾਰਕ ਅਤੇ ਅਧਿਆਤਮਕ ਵਾਤਾਵਰਣ ਵਿਚ ਤਿੰਨ ਦਿਨ ਬਿਤਾਏ, ਪਰ ਔਰੰਗਾਬਾਦ ਦੀ ਆਪਣੀ ਇਤਿਹਾਸਕ ਮਹੱਤਤਾ ਵੀ ਹੈ। ਇਹ ਮਹਾਂਰਾਸ਼ਟਰ ਦੇ ਮਰਾਠਵਾੜਾ ਖੇਤਰ ਦਾ ਪ੍ਰਮੁਖ ਸ਼ਹਿਰ ਹੈ ਜਿਸ ਨੇ ਥੋੜੇ ਸਮੇਂ ਵਿਚ ਹੈਰਾਨਕੁਨ ਤਰੱਕੀ ਕੀਤੀ ਹੈ। ਇਸਦਾ ਪਹਿਲਾ ਨਾਮ ਖਿੜਕੀ ਸੀ, ਪਰ ਸ਼ਹਿਨਸ਼ਾਹ ਔਰੰਗਜ਼ੇਬ ਦੇ ਨਾਮ ਤੇ ਇਸਦਾ ਮੌਜੂਦਾ ਨਾਮ ਪਿਆ।

ਦੱਖਣ ਵਲ ਵਧਣ ਵਾਸਤੇ ਇਹ ਅਸਥਾਨ ਇਕ ਦੁਆਰ ਦੀ ਹੈਸੀਅਤ ਰਖਦਾ ਸੀ। ਇਸ ਦੇ ਲਾਗੇ ਹੀ ਦੌਲਤਾਬਾਦ ਦਾ ਕਿਲਾ ਹੈ ਜੋ ਪਹਿਲਾਂ ਦੇਵਗਿਰੀ ਕਹਿਲਾਉਂਦਾ ਸੀ। ਦੌਲਤਾਬਾਦ ਨੂੰ ਹੀ ਮੁਹੰਮਦ ਤੁਗਲਕ ਨੇ ਭਾਰਤ ਦੀ ਨਵੀਂ ਰਾਜਧਾਨੀ ਬਣਾਇਆ ਸੀ। ਇਥੇ ਨਜ਼ਦੀਕ ਹੀ ਖੁਲਦਾਬਾਦ ਹੈ ਜਿਥੇ ਔਰੰਗਜ਼ੇਬ ਦੀ ਕਬਰ ਹੈ। ਔਰੰਗਜ਼ੇਬ ਦੱਖਣ ਗਿਆ ਵਾਪਸ ਨਹੀਂ ਸੀ ਆਇਆ। ਨਜ਼ਦੀਕ ਹੀ ਇਲੋਰਾ ਦੀਆਂ ਮਸ਼ਹੂਰ ਗੁਫਾਵਾਂ ਹਨ ਜਿਥੇ ਸੈਂਕੜੇ ਸਾਲਾਂ ਤਕ ਸ਼ਰਧਾਲੂ ਲੋਕਾਂ ਨੇ ਪਹਾੜਾਂ ਨੂੰ ਕੱਟ ਕੱਟ ਕੇ ਵਿਚੋਂ ਸ਼ਾਨਦਾਰ ਗੁਫਾਵਾਂ, ਭਵਨ, ਧਿਆਨ ਅਸਥਾਨ ਮੰਦਰ ਅਤੇ ਮੂਰਤੀਆਂ ਬਣਾਈਆਂ।

ਸਤਿਗੁਰੂ ਜੀ ਜਦੋਂ ਵਿਦਾ ਹੋ ਗਏ ਤਾਂ ਬਾਦ ਵਿਚ ਵਾਪਸੀ ਦੀ ਤਿਆਰੀ ਸੀ। ਇਸ ਸਮੇਂ ਸ. ਹਰਭਜਨ ਸਿੰਘ ਜੀ ਨੇ ਆਗ੍ਰਹਿ ਕੀਤਾ ਕਿ ਤੁਸੀਂ ਇਲੋਰਾ ਆਦਿਕ ਦੇਖਕੇ ਜ਼ਰੂਰ ਆਓ। ਹਰਭਜਨ ਸਿੰਘ ਜੀ ਨੇ ਝੱਟ ਗੱਡੀਆਂ ਦਾ ਪ੍ਰਬੰਧ ਵੀ ਕਰ ਦਿਤਾ ਤੇ ਅਸੀਂ ਇਹ ਥਾਵਾਂ ਵੇਖਣ ਚਲੇ ਗਏ। ਔਰੰਗਜ਼ੇਬ ਦੀ ਕਬਰ ਉਸ ਦੇ ਕਹਿਣ ਮੁਤਾਬਿਕ ਉਪਰੋਂ ਖੁਲ੍ਹੀ ਹੈ ਭਾਵ ਕੋਈ ਮਕਬਰਾ ਨਹੀਂ। ਉਸ ਦੀ ਕਬਰ ਵੀ ਸ਼ਾਹੀ ਖਜ਼ਾਨੇ 'ਚੋਂ ਨਹੀਂ ਸੀ ਬਣੀ ਸਗੋਂ ਆਪਣੀ ਜ਼ਾਤੀ ਕਮਾਈ 'ਚੋਂ ਬਣੀ ਸੀ। ਉਝ ਆਲੇ ਦੁਆਲੇ ਵੱਡੀ ਦਰਗਾਹ ਬਣੀ ਹੋਈ ਹੈ। ਕਬਰ ਤੇ ਉਗਿਆ ਨਿਆਜ਼ ਬੋਜ ਦਾ ਬੂਟਾ ਇਸ ਮਸ਼ਹੂਰ ਸ਼ਹਿਨਸ਼ਾਹ ਦੀ ਆਖਰੀ ਨਿਸ਼ਾਨੀ ਹੈ।

ਇਲੋਰਾ ਦੀਆਂ ਗੁਫਾਵਾਂ ਬੋਧੀ, ਜੈਨੀ ਅਤੇ ਹਿੰਦੂ ਧਰਮ ਦੇ ਪੈਰੋਕਾਰਾਂ ਦੀ ਅਪਾਰ ਸ਼ਰਧਾ ਅਤੇ ਹਿੰਮਤ ਦੀਆਂ ਲਖਾਇਕ ਹਨ। ਹੈਰਾਨੀ ਹੁੰਦੀ ਹੈ ਕਿ ਪਹਾੜ ਕੁਤਰ ਕੁਤਰ ਕੇ ਸਦੀਆਂ ਪਹਿਲਾਂ ਉਹਨਾਂ ਇਨਜੀਨਰਿੰਗ ਦਾ ਕਮਾਲ ਕਰ ਵਿਖਾਇਆ।

ਸ: ਹਰਭਜਨ ਸਿੰਘ ਹੋਰਾਂ ਦਾ ਜਜ਼ਬਾ ਮਿਸਾਲੀ ਹੈ। ਬਹੁਤ ਹਲੀਮੀ ਅਤੇ ਦਿਲੀ ਸ਼ਰਧਾ ਨਾਲ ਉਹ ਸਾਰੇ ਲੋਕਾਂ ਨੂੰ ਵਿਦਾ ਕਰ ਰਹੇ ਸਨ। ਸਾਰੇ ਮੇਲੇ ਦੀ ਸਫਲਤਾ ਦੀ ਉਹਨਾਂ ਨੂੰ ਅਪਾਰ ਖੁਸ਼ੀ ਸੀ। ਹਰ ਗਏ ਹੋਏ ਇਕਲੇ ਇਕਲੇ ਵਿਅਕਤੀ ਦਾ ਉਹਨਾਂ ਖਿਆਲ ਰਖਿਆ। (ਸਾਡੇ ਜਲੰਧਰ ਪੁਜਣ ਤੇ ਵੀ ਫੋਨ ਕਰਕੇ ਸੁਖੀ ਸਾਂਦੀ ਪਜਣ ਦੀ ਖਬਰ ਪੁੱਛੀ)। ਹਰ ਇਕ ਦਾ ਯੋਗ ਸਨਮਾਨ ਕੀਤਾ। ਆਪਣੇ ਚਾਰੇ ਸਪੁਤਰਾਂ ਗੁਰਮੀਤ ਸਿੰਘ ਨਾਮਧਾਰੀ, ਰਵਿੰਦਰਪਾਲ ਸਿੰਘ ਨਾਮਧਾਰੀ, ਸਤਵੰਤ ਸਿੰਘ ਨਾਮਧਾਰੀ ਅਤੇ ਗੁਰਪ੍ਰੀਤ ਸਿੰਘ ਨਾਮਧਾਰੀ ਨੂੰ ਉਹ ਇਸੇ ਸੇਵਾ ਅਤੇ ਸਿਮਰਨ ਦੇ ਮਾਰਗ ਤੇ ਤੋਰਨਾ ਚਾਹੁੰਦੇ ਹਨ। ਚਾਰੇ ਨੌਜੁਆਨਾਂ ਨੇ ਦਿਨ ਰਾਤ ਇਕ ਕਰ ਦਿਤਾ। ਹਰਭਜਨ ਸਿੰਘ ਜੀ ਦੇ ਘਰੋਂ ਬੀਬੀ ਜਸਵਿੰਦਰ ਕੌਰ ਜੀ ਦਿਨ ਰਾਤ ਲੰਗਰ ਵਿਚ ਤੇ ਸੇਵਾ ਵਿਚ ਹੀ ਲਗੇ ਰਹੇ। ਇਵੇਂ ਹੀ ਉਹਨਾਂ ਦੀ ਨੂੰਹ ਬੀਬੀ ਦਲਜੀਤ ਕੌਰ ਵਿਅਸਤ ਰਹੇ। ਹਰਭਜਨ ਸਿੰਘ ਜੀ ਦੇ ਸਾਰੇ ਭਰਾ ਲੰਗਰ ਵਰਤਾਉਣ ਦੀ ਅਣਥਕ ਸੇਵਾ ਕਰਦੇ ਰਹੇ। ਹਰਭਜਨ ਸਿੰਘ ਜੀ ਦਾ ਇਹ ਵਿਸ਼ਵਾਸ ਹੈ ਕਿ ਜੋ ਵੀ ਉਹ ਗੁਰੂ-ਘਰ ਵਾਸਤੇ ਅਰਪਿਤ ਕਰਦੇ ਹਨ ਇਹ ਸਾਰਾ ਹੀ ਗੁਰੂ ਕਾ ਹੀ ਹੈ। ਉਹਨਾਂ ਦੇ ਇਸ ਤਰ੍ਹਾਂ ਖਰਚ ਕਰਨ ਨਾਲ ਕਈ ਗੁਣਾਂ ਹੋ ਕੇ ਹੋਰ ਮਾਇਆ ਆ ਹੀ ਜਾਂਦੀ ਹੈ। ਹਰਭਜਨ ਸਿੰਘ ਜੀ ਦੇ ਕਿਰਦਾਰ ਨੂੰ ਵੇਖ ਕੇ ਬੰਦੇ ਦਾ ਜੀਅ ਕਰਦਾ ਹੈ ਕਿ ਮੈਂ ਵੀ ਇਹੋ ਜਿਹਾ ਬਣਾਂ। ਘਾਲਣਾ ਕਰਕੇ ਕਮਾਵਾਂ ਤੇ ਹੱਥੋਂ ਦਾਨ ਕਰਾਂ। ਸਾਰੇ ਇਲਾਕੇ ਵਿਚ ਉਹਨਾਂ ਨਾਮਧਾਰੀ, ਸਿੱਖ ਪੰਥ ਤੇ ਪੰਜਾਬ ਦੀ ਸ਼ਾਨ ਬਣਾਈ ਹੈ। ਮੁੜ ਕੇ ਆਉਣ ਦਾ ਵਾਇਦਾ ਲੈ ਕੇ ਉਨ੍ਹਾਂ ਵਿਦਾ ਕੀਤਾ।

ਇਸ ਤੂਫਾਨੀ ਦੌਰੇ ਬਾਅਦ ਗੱਡੀ ਫੜਨ ਦੀਆਂ ਤਿਆਰੀਆਂ ਸਨ। ਲੰਗਰ ਫਲ ਮਿਠਾਈਆਂ ਦੇ ਭੰਡਾਰ ਨਾਲ ਲਿਆਉਣ ਲਈ ਤਿਆਰ ਸਨ। ਉਂਝ ਸ. ਹਰਭਜਨ ਸਿੰਘ ਦਾ ਦਿਲ ਭੇਜਣ ਤੇ ਨਹੀਂ ਸੀ ਕਰਦਾ। ਜਦੋਂ ਅਸੀਂ ਸਟੇਸ਼ਨ ਤੇ ਪੁਜੇ ਤਾਂ ਗੱਡੀ ਪਹਿਲਾਂ ਆ ਚੁਕੀ ਸੀ।



ਸਤਿਗੁਰੂ ਜਗਜੀਤ ਸਿੰਘ ਜੀ ਸ: ਹ. ਸ. ਹੰਸਪਾਲ ਨੂੰ ਸਤਿਜੁਗ ਦਾ ਬਸੰਤ ਅੰਕ ੨੦੫੦ ਬਖਸ਼ਦੇ ਹੋਏ ।

# ਸਤਿਜੁਗ ਦਾ ਨਵਾਂ ਬਸੰਤ ਅੰਕ

ਬੀਤੇ ਦਿਨੀਂ ਸਤਿਗੁਰੂ ਰਾਮ ਸਿੰਘ ਜੀ ਦੇ ਦਿਹਾੜੇ ਤੇ ਬਸੰਤ ਪੰਚਮੀ ਦਾ ਮੇਲਾ ਨਾਮਧਾਰੀ ਕਾਲੋਨੀ ਰਮੇਸ਼ ਨਗਰ ਦਿਲੀ ਵਿਖੇ ਮਨਾਇਆ ਗਿਆ ਸੀ ।

ਉਸ ਸਮੇਂ ਤੇ ਹੀ ਨਾਮਧਾਰੀ ਸੰਸਥਾ ਵਲੋਂ ਸਤਿਜੁਗ ਅਖਬਾਰ ਦਾ ਮੈਗਜ਼ੀਨ ਦੀ ਸ਼ਕਲ ਵਿਚ ਬਸੰਤ ਅੰਕ ੨੦੫੦ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚਛਾਪਿਆ। ਜਿਸ ਅੰਕ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਬਾਰੇ ਲੇਖ ਤੇ ਕਵਿਤਾਵਾਂ ਛਾਪੀਆਂ ਗਈਆਂ ਹਨ । ਇਸ ਮੈਗਜ਼ੀਨ ਦੇ ਕੁਛ ਸਫੇ ਅੰਗਰੇਜ਼ੀ ਵਿਚ ਵੀ ਛਾਪੇ ਗਏ ਹਨ, ਕਿਉਂਕਿ ਇਹ ਪਰਚਾ ਵਿਦੇਸ਼ਾਂ ਵਿਚ ਵੀ ਬਹੁਤ ਸਾਰਾ ਜਾਂਦਾ ਏ । ਜਿਥੇ ਜਿਥੇ ਵੀ ਨਾਮਧਾਰੀ ਸੰਗਤਾਂ ਵਸਦੀਆਂ ਹਨ । ਉਹਨਾ ਸਾਰਿਆਂ ਵਾਸਤੇ ਇਹ ਪਰਚਾ ਨਾ ਭੁਲਣ ਵਾਲੀ ਸੁਗਾਤ ਹੁੰਦਾ ਏ । ਇਸ ਪਰਚੇ ਦੀ ਛਪਾਈ ਤੇ ਬਾਕੀ ਦੀ ਸਾਰੀ ਸਮਗਰੀ ਪੜ੍ਹਨ ਤੇ ਸੰਭਾਲਣ ਯੋਗ ਚੀਜ਼ ਹੈ ।

ਇਸ ਪਰਚੇ ਨੂੰ ਬਸੰਤ ਪੰਚਮੀ ਦੇ ਮੇਲੇ ਸਮੇਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਰੀਲੀਜ਼ ਕੀਤਾ । ਇਸ ਵਕਤ ਸਟੇਜ ਦੀ ਕਾਰਵਾਈ ਸ੍ਰੀ ਐਚ. ਐਸ. ਹੰਸਪਾਲ ਜੀ ਸਾਬਕਾ ਰਾਜ ਸਭਾ ਮੈਂਬਰ ਚਲਾ ਰਹੇ ਸੀ । ਜਿੰਨਾਂ ਸਾਹਿਤਕਾਰਾਂ ਦੀਆ ਲਿਖਤਾਂ ਇਸ ਮੈਗਜ਼ੀਨ ਵਿਚ ਛਪੀਆਂ ਸਨ । ਉਹਨਾਂ ਸਾਹਿਤਕਾਰਾਂ ਨੂੰ ਇਕ ਇਕ ਬਸੰਤ ਅੰਕ ਸਤਿਜੁਗ ਦੀ ਕਾਪੀ ਤੇ ਕੁਛ ਕਿਰਤ ਫਲ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੇ ਕੇ ਸਾਰਿਆਂ ਨੂੰ ਨਿਹਾਲ ਕੀਤਾ ।

ਹੰਸਪਾਲ ਜੀ ਨੇ ਦਸਿਆ ਕੁਛ ਪੰਨੇ ਅੰਗਰੇਜ਼ੀ ਵਿਚ ਛਾਪਣ ਤੇ ਸਾਨੂੰ ਬਾਹਰੋਂ ਇਤਰਾਜ਼ ਆਏ ਹਨ ਕਿ ਸਾਡੇ ਪੰਜਾਬੀ ਦੇ ਘਟਾ ਦਿਤੇ ਹਨ । ਪਰ ਅਸੀਂ ਤਾਂ ਸਤਿਜੁਗ ਦੀ ਵਖਰੀ ਛਪਾਈ ਹਿੰਦੀ ਵਿਚ ਕਰਨ ਲਈ ਤਿਆਰੀਆਂ ਕਰ ਰਹੇ ਹਾਂ । ਇਸ ਕਰਕੇ ਆਉਂਦੇ ਸਮੇਂ ਵਿਚ ਹਿੰਦੀ ਵਿਚ ਸਤਿਜੁਗ ਪਰਚਾ ਵਖਰਾ ਮਿਲੇਗਾ ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਵਿਚਾਰ ਦਸਿਆਂ ਆਖਿਆ "ਸਤਿਜੁਗ ਪੰਜਾਬੀ ਜਾਂ ਹਿੰਦੀ ਵਿਚ ਹੀ ਨਹੀਂ ਸਗੋਂ ਸਾਰੀਆਂ ਭਾਸ਼ਾਵਾਂ ਵਿਚ ਛਪਣਾ ਚਾਹੀਦਾ ਏ । ਕਿਉਂਕਿ ਜਿੰਨੇ ਵੀ ਲੋਕ ਸਤਿਜੁਗ ਨੂੰ ਆਪਣੀ ਮਾਂ ਬੋਲੀ ਵਿਚ ਪੜ੍ਹਨਗੇ । ਉਹਨੇ ਹੀ ਲੋਕ ਸਾਡੇ ਬਾਰੇ ਸੋਚਣਗੇ । ਇਸ ਕਰਕੇ ਮੇਰੀ ਤਾਂ ਇਕ ਹੀ ਸਲਾਹ ਏ ਕਿ ਸਤਿਜੁਗ ਨੂੰ ਬਹੁਤ ਸਾਰੀਆਂ ਭਾਸ਼ਾਵਾਂ ਵਿਚ ਛਾਪਿਆ ਜਾਣਾ ਚਾਹੀਦਾ ਏ ।"

—ਹਰਭਜਨ ਸਿੰਘ ਬਾਜਵਾ

# ਜਲੰਧਰ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਦਿਵਸ ਧੂਮਧਾਮ ਨਾਲ ਮਨਾਇਆ ਗਿਆ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬਾਂ 'ਬਸੰਤਾਂ' ਦੀ ਲੜੀ ਦਾ ਆਰੰਭ ਜਲੰਧਰ ਵਿਚ ੬-੫ ਫਰਵਰੀ ਦੇ ਮੇਲੇ ਨਾਲ ਹੋਇਆ। ਲੰਮੇ ਸਮੇਂ ਦੇ ਵਕਫੇ ਬਾਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਇਹ ਪੁਰਬ ਕਰਨ ਦਾ ਅਵਸਰ ਸੰਗਤਾਂ ਨੂੰ ਪ੍ਰਾਪਤ ਹੋਇਆ। ਦੂਰ ਦੁਰਾਡੇ ਇਲਾਕਿਆਂ ਤੋਂ ਆਈਆਂ ਸੰਗਤਾਂ ਨੂੰ ਆਸ਼ੀਰਵਾਰ ਦੇਂਦਿਆਂ ਸਤਿਗੁਰੁ ਜੀ ਨੇ ਫੁਰਮਾਇਆ ਕਿ ਅੱਜ ਜੋ ਸੰਸਾਰ ਤੇ ਅਸਥਿਰਤਾ ਫੈਲੀ ਹੋਈ ਹੈ ਉਸ ਦਾ ਮੁਖ ਕਾਰਨ ਮਨੁਖ ਹੀ ਹੈ। ਗੁਰਬਾਣੀ ਅਤੇ ਧਰਮ ਗਰੰਥਾਂ ਵਿਚ ਮਨੁਖਾ ਜੂਨ ਨੂੰ ਸਭ ਤੋਂ ਉਤਮ ਅਤੇ ਸਾਰੀਆਂ ਜੂਨਾਂ ਦਾ ਰਾਜਾ ਕਿਹਾ ਗਿਆ ਹੈ। ਜੇ ਰਾਜਾ ਹੀ ਪਰਜਾ ਨੂੰ ਖਾਣ ਲਗ ਪਵੇ ਤਾਂ ਅਸਥਿਰਤਾ ਅਤੇ ਅਰਾਜਿਕਤਾ ਆਪੇ ਆਵੇਗੀ। ਅੱਜ ਮਨੁੱਖ ਆਪਣੇ ਅਸਲੇ ਦੀ ਪਛਾਣ ਨਹੀਂ ਕਰ ਰਿਹਾ ਅਤੇ ਕਰੋੜਾਂ ਦਾ ਵਿਉਪਾਰੀ ਹੁੰਦਾ ਹੋਇਆ ਕੌਡੀਆਂ ਨਾਲ ਪਿਆਰ ਪਾ ਰਿਹਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਮਨੁਖ ਦੀ ਏਸੇ ਪ੍ਰਵਿਰਤੀ ਨੂੰ ਮੋੜਾ ਪਾਇਆ ਅਤੇ ਉਸ ਨੂੰ ਸਿੱਧਾ ਰੱਬ ਨਾਲ ਜੋੜਿਆ। ਮਨੁਖਾਂ ਦੀ ਆਤਮਾ ਏਡੀ ਉੱਚੀ ਅਤੇ ਬਲਵਾਨ ਕੀਤੀ ਕਿ ਉਹਨਾਂ ਨੂੰ ਸ਼ਹੀਦ ਹੋਣ ਲਗਿਆਂ ਮੌਤ ਨਹੀਂ ਸੀ ਦਿਸਦੀ ਸਗੋਂ ਸਤਿਗੁਰੂ ਦਾ ਦਰਬਾਰ ਹੀ ਦਿਸਦਾ ਸੀ।

ਨਾਮਧਾਰੀ ਇਤਿਹਾਸ ਵਿਚੋਂ ਆਪ ਜੀ ਨੇ ਅਨੇਕਾਂ ਮਿਸਾਲਾਂ ਦੇ ਕੇ ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਏ ਆਜ਼ਾਦੀ ਸੰਗਰਾਮ, ਨਾਮਿਲਵਰਤਨ ਲਹਿਰ, ਅਤੇ ਇਸ ਸੰਬੰਧ ਵਿਚ ਕੀਤੀਆਂ ਸ਼ਾਨਦਾਰ ਕੁਰਬਾਨੀਆਂ ਦਾ ਜ਼ਿਕਰ ਕੀਤਾ। ਉਹਨਾਂ ਕਿਹਾ ਕਿ ਇਹ ਕੇਵਲ ਨਾਮਧਾਰੀ ਸਿੰਘ ਹੀ ਸਨ ਜਿਨ੍ਹਾਂ ਸਮੁੰਦਰਾਂ ਤੋਂ ਪਾਰ ਜਾ ਕੇ ਵੀ ਅਪਣੇ ਗੁਰੂ ਨਾਲ ਸਬੰਧ ਕਾਇਮ ਕਰਕੇ ਗੁਰਬਾਣੀ ਦੀਆਂ ਤੁਕਾਂ ਨੂੰ ਸਾਕਾਰ ਕੀਤਾ।

ਨਵਾਂ ਜ਼ਮਾਨਾ ਦੇ ਮੁਖ ਸੰਪਾਦਕ ਸ: ਜਗਜੀਤ ਸਿੰਘ ਅਨੰਦ ਨੇ ਨਾਮਧਾਰੀਆਂ ਦੀਆਂ ਸ਼ਾਨਦਾਰ ਰਵਾਇਤਾਂ ਦਾ ਜ਼ਿਕਰ ਕਰਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਆਜ਼ਾਦੀ ਦੀ ਸੰਭਾਲ, ਦੇਸ਼ ਦੇ ਵਿਕਾਸ, ਅਮਨ, ਸਾਹਿਤ ਸੰਗੀਤ, ਗਊ ਗਰੀਬ ਦੀ ਰਖਿਆ ਤੇ ਪਾਲਣਾ ਅਤੇ ਖੇਡ ਜਗਤ ਵਿਚ ਪਾਏ ਵਡਮੁਲੇ ਯੋਗਦਾਨ ਦਾ ਜ਼ਿਕਰ ਕੀਤਾ।

ਜਲੰਧਰ ਦੇ ਵਿਧਾਇਕ ਸ੍ਰੀ ਅਵਤਾਰ ਹੈਨਰੀ ਜਨਰਲ ਸਕੱਤਰ ਪੰਜਾਬ ਕਾਂਗਰਸ ਨੇ ਜਲੰਧਰ ਪਧਾਰਣ ਤੇ ਸਤਿਗੁਰਾਂ ਦਾ ਸੁਆਗਤ ਕਰਦਿਆਂ ਕਿਹਾ ਕਿ ਨਾਮਧਾਰੀ ਸਮਾਜ ਦਾ ਬਹੁਤ ਹੀ ਨਰੋਆ ਅੰਗ ਹਨ। ਵਰਿਆਮ ਦੇ ਸੰਪਾਦਕ ਸ: ਜਗਦੀਸ਼ ਸਿੰਘ ਨੇ ਇਤਿਹਾਸ ਦੇ ਪਿਛੋਕੜ ਨੂੰ ਦਸਦਿਆਂ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਕੇਵਲ ਸਿਖਾਂ ਪੰਜਾਬ ਜਾਂ ਭਾਰਤ ਨੂੰ ਹੀ ਨਹੀਂ ਸਗੋਂ ਸਮੁਚੇ ਪ੍ਰਾਨੀ ਮਾਤਰ ਵਾਸਤੇ ਹੈ।

ਪ੍ਰੀਤ ਨਗਰ ਬਸਤੀ ਭੂਰੇ ਖਾਂ ਦੇ ਪਾਰਕ ਵਿਚ ਸਿਲਸਲੇਵਾਰ ਦੋ ਦਿਨ ਚਲਦੇ ਮੇਲੇ ਵਿਚ ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ, ਜਥੇਦਾਰ ਇਕਬਾਲ ਸਿੰਘ ਜੌਹਲ, ਗੁਰਬਚਨ ਸਿੰਘ ਚਰਾਣ, ਸੂਬਾ ਸੇਵਾ ਸਿੰਘ ਤੇ ਜਥੇਦਾਰ ਹਜ਼ਾਰਾ ਸਿੰਘ ਨੇ ਹੱਲੇ ਦੇ ਦੀਵਾਨ ਸਜਾਏ। ਕਾਵਿ ਭੂਸ਼ਣ ਸੰਤ ਜੀਊਣ ਸਿੰਘ ਦੇ ਕਵੀਸ਼ਰੀ ਜਥੇ ਨੇ ਆਪਣੇ ਵਿਲੱਖਣ ਅੰਦਾਜ਼ ਵਿਚ ਗੁਰ ਇਤਿਹਾਸ ਬਿਆਨ ਕੀਤਾ। ਹਜ਼ੂਰੀ ਕੀਰਤਨ ਅਤੇ ਸੰਗੀਤ ਸਭਾਵਾਂ ਵਿਚ ਪ੍ਰਮੁਖ ਨਾਮਧਾਰੀ ਕਲਾਕਾਰਾਂ ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ ਘੁਲਾ, ਸੁਖਦੇਵ ਸਿੰਘ, ਮੋਹਨ ਸਿੰਘ, ਸੁਰਜੀਤ ਸਿੰਘ, ਸੁਖਦੇਵ ਸਿੰਘ ਜਲੰਧਰ, ਸੁਖਦੇਵ ਸਿੰਘ ਸ੍ਰੀ ਭੈਣੀ ਸਾਹਿਬ, ਸੰਤ ਬਲਬੀਰ ਸਿੰਘ ਜਲੰਧਰ, ਸ: ਬਲਬੀਰ ਸਿੰਘ ਮੌਜੀ, ਜਤਿੰਦਰ ਸਿੰਘ ਚਿੰਕਾ ਤੋਂ ਇਲਾਵਾ ਉਸਤਾਦ ਸੰਗੀਤਕਾਰਾਂ ਪ੍ਰੋ: ਕਿਰਪਾਲ ਸਿੰਘ, ਪੰਡਿਤ ਰਮਾ ਕਾਂਤ, ਸ੍ਰੀ ਵੀਰੇਂਦਰ ਜੀ ਤੇ ਸ: ਚਤਰ ਸਿੰਘ ਹੋਰਾਂ ਭਾਗ ਲਿਆ।

ਰਾਤ ਨੂੰ ਇਕ ਸ਼ਾਨਦਾਰ ਕਵੀ ਦਰਬਾਰ ਹੋਇਆ, ਜਿਸ ਵਿਚ ਪੰਜਾਬੀ ਸਟੇਜ ਦੇ ਉਚ ਕੋਟੀ ਦੇ ਕਵੀ ਸ: ਚੰਨਣ ਸਿੰਘ ਚਮਨ ਹਰਗੋਬਿੰਦਪੁਰੀ, ਸੰਤੋਖ ਸਿੰਘ ਸਫਰੀ, ਜਗਜੀਤ ਸਿੰਘ ਚਮਨ, ਫਕੀਰ ਚੰਦ ਤੁਲੀ, ਪ੍ਰਿੰ: ਅਜੀਤ ਸਿੰਘ ਚੀਮਾ ਨੇ ਆਪਣੀਆਂ ਰਚਨਾਵਾਂ ਨਾਲ ਸਮਾਂ ਖਲ੍ਹਾਰ ਦਿਤਾ।

# ਸੁਆਮੀ ਵਿਵੇਕਾਨੰਦ ਜਯੰਤੀ ਤੇ ਸੰਗੀਤ ਸਭਾ

ਚੰਡੀਗੜ੍ਹ ੨ ਫਰਵਰੀ ੧੯੯੪ ਨੂੰ ਸੁਆਮੀ ਵਿਵੇਕਾ-ਨੰਦ ਜਯੰਤੀ ਦੇ ਅਵਸਰ ਤੇ ਸੁਆਮੀ ਰਾਮ ਕਿਸ਼ਨ ਪਰਮਹੰਸ ਸੈਕਟਰ ੧੫-B ਚੰਡੀਗੜ੍ਹ ਸ਼ਾਖਾ ਦੇ ਸੁਆਮੀ ਪਿਤਾਂਬਰਾਨੰਦ ਜੀ ਵਲੋਂ ਵਿਸ਼ੇਸ਼ ਸੱਦੇ ਤੇ ਸਤਿਗੁਰੂ ਜਗਜੀਤ ਸਿੰਘ ਜੀ

ਪ੍ਰਮੁਖ ਨਾਮਧਾਰੀ ਕਲਾਕਾਰਾਂ ਸਮੇਤ ਮਿਸ਼ਨ ਵਿਚ ਪਧਾਰੇ। ਮੋਹਨ ਸਿੰਘ ਸੁਖਦੇਵ ਸਿੰਘ ਦੀ ਯੁਗਲ ਗਾਇਕ ਜੋੜੀ ਨੇ ਸਵੇਰੇ ਸਾਢੇ ਦਸ ਵਜੇ ਤੋਂ ਇਕ ਘੰਟੇ ਦੇ ਗਾਇਨ ਧਰੁੱਪਦ ਸ਼ੈਲੀ ਦਾ ਅਨੂਠਾ ਪ੍ਰਦਸ਼ਨ ਸੰਗੀਤ ਪਾਰਖੂਆਂ ਅਤੇ ਪਰੇਮੀਆਂ ਸਾਹਮਣੇ ਪ੍ਰਸਤੁਤ ਕਰਕੇ ਸਭ ਦਾ ਮਨ ਮੋਹ ਲਿਆ।

ਸੁਆਮੀ ਪਿਤਬਰਾਨੰਦ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਤੇ ਗਾਇਕਾਂ ਦਾ ਧੰਨਵਾਦ ਕਰਦਿਆਂ ਹੋਇਆਂ ਕਾਮਨਾ ਕੀਤੀ ਕਿ ਇਹੋ ਜਿਹਾ ਆਦਾਨ ਪ੍ਰਦਾਨ ਫਿਰ ਵੀ ਹੁੰਦਾ ਰਹੇਗਾ।

ਮੋਹਨ ਸਿੰਘ ਸੁਖਦੇਵ ਸਿੰਘ ਜੀ ਦੇ ਨਾਲ ਹੋਰ ਕਲਾਕਾਰ ਸਨ ਸੁਖਦੇਵ ਸਿੰਘ-ਹਰਪ੍ਰੀਤ ਸਿੰਘ ਸੋਨੂ (ਤਬਲਾ), ਜਤਿੰਦਰਪਾਲ ਸਿੰਘ (ਮਰਦੰਗ) ਗੁਰਮੁਖ ਸਿੰਘ-ਰਾਜੇਸ਼ ਮਾਲਵੀਆ (ਤਾਨਪੂਰਾ)। ਇਕ ਬਜ਼ੁਰਗ ਸੰਗੀਤ ਪ੍ਰੇਮੀ ਨੇ ਕਿਹਾ ਕਿ ਇਹਨਾਂ ਦੇ ਗਾਇਨ ਨਾਲ ਅੱਛਾ ਹੀ ਨਹੀਂ ਲਗਿਆ ਸਗੋਂ ਬਹੁਤ ਗਹਿਰੇ ਅਨੰਦ ਦੀ ਅਨੁਭੂਤੀ ਹੋਈ ਹੈ।

—ਸਿਮਰਜੀਤ

## ਸ. ਰਾਜਿੰਦਰ ਸਿੰਘ ਦਾ ਲੇਖ

ਜਨਵਰੀ ਅੰਕ ਦੇ ਪੰਨਾ ੧੨ ਤੇ ਛਪਿਆ ਲੇਖ 'ਸਤਿਗੁਰ ਸਿਖ ਕੀ ਕਰੇ ਪ੍ਰਤਿਪਾਲ' ਸਵ: ਸ. ਰਾਜਿੰਦਰ ਸਿੰਘ ਜੀ ਦਾ ਸੀ। ਸੁਰਗਵਾਸ ਹੋਣ ਤੋਂ ਪਹਿਲਾਂ ਦੀ ਇਹ ਉਹਨਾਂ ਦੀ ਆਖਰੀ ਰਚਨਾ ਸੀ ਜੋ ਵਰਿਆਮ ਵਿਚ ਛਪਣ ਲਈ ਉਹਨਾਂ ਭੇਜੀ ਸੀ। ਤਤਕਰੇ ਵਿਚ ਤਾਂ ਉਹਨਾਂ ਦਾ ਨਾਮ ਛਪ ਗਿਆ ਸੀ, ਪਰ ਲੇਖ ਦੇ ਨਾਲੋਂ ਜਿਵੇਂ ਕਿਵੇਂ ਰਹਿ ਗਿਆ ਸੀ।

## ਸੁਰਜੀਤ ਪਾਤਰ ਨਾਲ ਰੂ-ਬ-ਰੂ

ਪੰਜਾਬੀ ਲੇਖਕ ਸਭਾ ਜਲੰਧਰ ਅਤੇ ਪੰਜਾਬ ਸਾਹਿਤ ਅਕੈਡਮੀ ਚੰਡੀਗੜ੍ਹ ਵਲੋਂ ਪੰਜਾਬੀ ਦੇ ਨਾਮਵਰ ਸ਼ਾਇਰ ਸੁਰਜੀਤ ਪਾਤਰ ਨਾਲ ਇਕ ਸਮਾਗਮ ਐਤਵਾਰ ੧੦ ਅਪ੍ਰੈਲ ੧੯੯੪ ਨੂੰ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਕੀਤਾ ਜਾ ਰਿਹਾ ਹੈ। ਇਸ ਸਮਾਗਮ ਵਿਚ ਸੁਰਜੀਤ ਪਾਤਰ ਆਪਣੇ ਜੀਵਨ ਤੇ ਰਚਨਾ ਬਾਰੇ ਸਰੋਤਿਆਂ ਨੂੰ ਦੱਸਣਗੇ। ਕਵਿਤਾ ਪਾਠ ਵੀ ਕਰਨਗੇ ਅਤੇ ਵਾਰਤਾਲਾਪ ਵੀ।

## ਚਮਕੌਰ ਸਾਹਿਬ ਨੂੰ ਪਵਿੱਤਰ ਸ਼ਹਿਰ ਦਾ ਦਰਜਾ

ਚੰਡੀਗੜ੍ਹ, ੨੨ ਫਰਵਰੀ—(ਪੀ. ਟੀ. ਆਈ.) ਚਮਕੌਰ ਸਾਹਿਬ ਜਿਥੇ ਗੁਰੂ ਗੋਬਿੰਦ ਸਿੰਘ ਜੀ ਦੇ ੨ ਵੱਡੇ ਸਾਹਿਬਜ਼ਾਦਿਆਂ ਨੇ ਸ਼ਹਾਦਤ ਦਾ ਜਾਮ ਪੀਤਾ ਸੀ, ਨੂੰ ਪਵਿੱਤਰ ਸ਼ਹਿਰ ਦਾ ਦਰਜਾ ਦੇ ਦਿੱਤਾ ਗਿਆ ਹੈ।

ਇਸ ਬਾਰੇ ਜਾਣਕਾਰੀ ਦਿੰਦੇ ਹੋਏ ਪੰਜਾਬ ਦੇ ਕਰ ਤੇ ਆਬਕਾਰੀ ਮੰਤਰੀ ਸ੍ਰੀ ਸ਼ਮਸ਼ੇਰ ਸਿੰਘ ਦੂਲੋ ਨੇ ਅੱਜ ਦਸਿਆ ਕਿ ਅਜਿਹਾ ਸਿੱਖਾਂ ਦੇ ਧਾਰਮਿਕ ਜਜ਼ਬਾਤ ਦਾ ਸਤਿਕਾਰ ਕਰਨ ਦੀ ਪੰਜਾਬ ਸਰਕਾਰ ਦੀ ਨੀਤੀ ਦੇ ਹਿੱਸੇ ਵਜੋਂ ਕੀਤਾ ਗਿਆ ਹੈ। ਸ੍ਰੀ ਦੂਲੋ ਨੇ ਕਿਹਾ ਕਿ ਇਸ ਤੋਂ ਪਹਿਲਾਂ ਸ੍ਰੀ ਅਨੰਦਪੁਰ ਸਾਹਿਬ ਅਤੇ ਤਲਵੰਡੀ ਸਾਬੋ ਨੂੰ ਵੀ ਪਵਿੱਤਰ ਸ਼ਹਿਰ ਦਾ ਦਰਜਾ ਦਿੱਤਾ ਜਾ ਚੁੱਕਾ ਹੈ।

ਰੋਜ਼ਾਨਾ ਅਜੀਤ

੨੩-੨-੯੪

## ਵਰਿਆਮ ਨੂੰ ਸਹਿਯੋਗ

☐ **ਸ੍ਰੀ ਸੀ. ਐਲ. ਲੱਕੀ** ਮੋਤਾ ਸਿੰਘ ਨਗਰ, ਜਲੰਧਰ ਦੇ ਪਿਤਾ ਸ੍ਰੀ ਪਿਛਲੇ ਦਿਨੀਂ ਸਦੀਵੀ ਵਿਛੋੜਾ ਦੇ ਗਏ ਹਨ। ਉਹਨਾਂ ਦੀ ਜੀਵ ਆਤਮਾ ਨਮਿਤ ਰਖੇ ਪਾਠ ਦੇ ਭੋਗ ਸਮੇਂ ਵਰਿਆਮ ਨੂੰ ੧੦੦ ਰੁਪਏ ਸਹਾਇਤਾ ਭੇਜੀ ਗਈ।

☐ **ਸ. ਸ. ਮਨਧੀਰ** ਸਪਤਾਹਕ ਵਰਤਮਾਨ ਹਿੰਦੁਸਤਾਨ ਦੇ ਕਾਲਮ ਲੇਖਕ ਹੋਰਾਂ ਇਕ ਸੌ ਰੁਪਿਆ ਵਰਿਆਮ ਨੂੰ ਭੇਜਿਆ ਹੈ।

☐ **ਸੰਤ ਤੇਜਾ ਸਿੰਘ ਪ੍ਰੀਤ ਨਗਰ ਬਸਤੀ ਭੂਰੇ ਖਾਂ** ਜਲੰਧਰ ਜੀ ਦਾ ਭਰ ਜਵਾਨ ਪੋਤਰਾ ਇਕਬਾਲ ਸਿੰਘ (ਸਪੁਤਰ ਸ. ਜਾਗੀਰ ਸਿੰਘ) ਵਿਦੇਸ਼ ਵਿਚ ਹੀ ਆਪਣੀ ਜੀਵਨ ਯਾਤਰਾ ਸੰਪੂਰਨ ਕਰ ਗਿਆ। ਵਿਛੜੀ ਜੀਵ-ਆਤਮਾ ਨਮਿਤ ਪਾਠ ਦੇ ਭੋਗ ਸਮੇਂ ਵਰਿਆਮ ਵਾਸਤੇ ੫੦/-ਰੁਪਏ ਭੇਜੇ ਗਏ ਹਨ।

☐ **ਸ. ਜੰਗ ਸਿੰਘ ਲਖਨਊ** ਵਾਲਿਆਂ ਪੋਤਰੇ ਦੀ ਖੁਸ਼ੀ ਵਿਚ ੨੫੦/-ਰੁਪਏ ਵਰਿਆਮ ਵਾਸਤੇ ਭੇਜੇ ਹਨ।

☐ **ਸ. ਹਰਭਜਨ ਸਿੰਘ ਔਰੰਗਾਬਾਦ** ਵਾਲਿਆਂ ਨੇ ਬਸੰਤ ਮੇਲਾ ਤੇ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਔਰੰਗਾ-ਬਾਦ ਵਿਚ ਕਰਵਾਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਾਜ਼ਰੀ ਵਿਚ ਭਾਰੀ ਮੇਲਾ ਹੋਇਆ। ਇਸ ਅਵਸਰ ਦੀ ਖੁਸ਼ੀ ਵਿਚ ਵਰਿਆਮ ਵਾਸਤੇ ੫੧੮੦/- ਉਨ੍ਹਾਂ ਭੇਜੇ ਹਨ।

☐ **ਸੂਬਾ ਹਰਨਾਮ ਸਿੰਘ ਦੇਸ਼ੀ** ਹੋਰਾਂ ਔਰੰਗਾਬਾਦ ਆਪਣੇ ਘਰ ਸਤਿਗੁਰਾਂ ਦੇ ਚਰਨ ਪੁਆਏ। ਇਸ ਖੁਸ਼ੀ ਵਿਚ ੫੦੦/-ਰੁਪਏ ਵਰਿਆਮ ਵਾਸਤੇ ਦਿੱਤੇ ਹਨ।

# ਸਾਊਦੀ ਅਰਬ ਵਿਚ ਸਿਖਾਂ ਨਾਲ ਦੁਰਵਿਵਹਾਰ

ਅੰਮ੍ਰਿਤਸਰ, ੨੩ ਫਰਵਰੀ (ਦਿਲਜੀਤ ਸਿੰਘ ਬੇਦੀ) ਪਿਛਲੇ ਚਾਰ ਪੰਜ ਸਾਲਾਂ ਤੋਂ ਸਾਊਦੀ ਅਰਬ ਵਿਚ ਰੋਜ਼ੀ ਰੋਟੀ ਕਮਾਉਣ ਲਈ ਗਏ ਭਾਰਤੀ ਸਿੱਖ ਅਸੁਰਖਿਅਤ ਹੋ ਕੇ ਦੁਭਰ ਜ਼ਿੰਦਗੀ ਕੱਟਣ ਲਈ ਮਜਬੂਰ ਹਨ। ਅਰਬ ਦੇ ਬਾਸ਼ਿੰਦੇ ਭਾਰਤੀ ਸਿੰਘਾਂ ਨੂੰ ਨਫਰਤ ਦੀ ਬਲੀ ਚੜ੍ਹਾ ਰਹੇ ਹਨ ਤੇ ਸਰੇ ਬਜ਼ਾਰ ਪੱਗ ਲਾਹ ਕੇ ਕੇਸ ਕੱਟ ਕੇ ਬੇਪੱਤ ਕਰ ਦਿੰਦੇ ਹਨ। ਅਰਬ ਦੇਸ਼ਾਂ ਵਿਚ ਕੰਮ ਕਰ ਰਹੇ ਭਾਰਤੀ ਸਿੱਖਾਂ ਨੇ ਸ਼ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੂੰ ਇਕ ਪੱਤਰ ਲਿਖ ਕੇ ਮੰਗ ਕੀਤੀ ਹੈ ਕਿ ਸਾਨੂੰ ਅਰਬ ਸ਼ੇਖਾਂ ਦੇ ਸ਼ਕੰਜੇ ਵਿਚੋਂ ਬਚਾਇਆ ਜਾਵੇ। ਸਾਊਦੀ ਅਰਬ ਵਿਚ ਸ਼ੇਖਾਂ ਦੀ ਚੁੰਗਲ ਵਿਚ ਫਸੇ ਸ: ਮਹਿੰਦਰ ਸਿੰਘ ਅਤੇ ਕੁਲਜੀਤ ਸਿੰਘ ਨਾਮੀ ਦੋ ਸਿੱਖਾਂ ਵਲੋਂ ਲਿਖੇ ਪੱਤਰ ਨੂੰ ਹੂ-ਬ-ਹੂ ਛਾਪ ਰਹੇ ਹਾਂ :

ਸੇਵਾ ਵਿਖੇ,

ਜਥੇਦਾਰ ਗੁਰਚਰਨ ਸਿੰਘ ਟੌਹੜਾ,
ਪ੍ਰਧਾਨ,
ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
(ਸ੍ਰੀ ਅੰਮ੍ਰਿਤਸਰ)

ਵਿਸ਼ਾ : ਸਾਊਦੀ ਅਰਬ ਵਿਚ ਸਿੱਖਾਂ ਨਾਲ ਜ਼ਿਆਦਤੀ।

ਸ੍ਰੀਮਾਨ ਜੀਓ,

ਅਸੀਂ ਆਪ ਜੀ ਦੇ ਧਿਆਨ ਵਿਚ ਇਹ ਗੱਲ ਦਿਵਾਉਣਾ ਚਾਹੁੰਦੇ ਹਾਂ ਕਿ ਆਏ ਦਿਨ ਸਾਊਦੀ ਅਰਬ ਵਿਚ ਹਜ਼ਾਰਾਂ ਸਿੱਖ ਨੌਜਵਾਨਾਂ ਨੂੰ ਉਨ੍ਹਾਂ ਦੀਆਂ ਪੱਗਾਂ ਲਾਹਕੇ ਸ਼ਰੇਆਮ ਬਜ਼ਾਰਾਂ ਵਿਚ ਉਤਾਰ ਕੇ ਜਾਂ ਕੇਸ ਕਤਲ (ਕੱਟ ਕੇ) ਕਰਕੇ ਜ਼ਲੀਲ ਕੀਤਾ ਜਾਂਦਾ ਹੈ। ਕ੍ਰਿਪਾਨ ਪਹਿਨਣੀ ਤਾਂ ਇਥੇ ਪਹਿਲਾਂ ਹੀ ਮਨ੍ਹਾ ਸੀ ਅਜ ਕਲ੍ਹ ਬਾਂਹ ਵਿਚ ਕੜਾ ਵੀ ਨਹੀਂ ਰਹਿਣ ਦਿਤਾ ਜਾਂਦਾ, ਉਤਾਰ ਕੇ ਸੁੱਟ ਦਿੰਦੇ ਹਨ, ਜੋ ਹਰ ਗੁਰਸਿੱਖ ਲਈ ਜ਼ਰੂਰੀ ਹੈ। ਅਗਰ ਸਾਊਦੀ ਮਤਾਉਏ (ਮੌਲਵੀ ਜਾਂ ਪੁਲਸ) ਨੂੰ ਪੱਗ ਅੰਦਰ ਕੋਈ ਨਸ਼ਾ ਜਾਂ ਚੀਜ ਛੁਪਾਏ ਹੋਣ ਦਾ ਸ਼ੱਕ ਹੋਵੇ ਤਾਂ ਚੈਕ ਕਰਕੇ ਵਾਪਸ ਕਰ ਦੇਣ, ਪਰ ਅਜਿਹਾ ਵੀ ਨਹੀਂ ਹੁੰਦਾ। ਜਾਂ ਤਾਂ ਉਹ ਆਪਣੇ ਨਾਲ ਹੀ ਲੈ ਜਾਂਦੇ ਹਨ ਜਾਂ ਕੂੜੇ (ਗੰਦਗੀ) ਵਾਲੇ ਡੱਬੇ ਵਿਚ ਸੁਟ ਦਿੰਦੇ ਹਨ। ਅਜਿਹਾ ਵਰਤਾਓ ਇਕ ਸਿੱਖ ਲਈ ਮੌਤ ਤੋਂ ਵੀ ਬਦਤਰ ਹੈ। ਅਗਰ ਇਨ੍ਹਾਂ ਨੂੰ ਪਗੜੀ ਜਾਂ ਸਿੱਖ ਪਸੰਦ ਨਹੀਂ ਤਾਂ ਸਿੱਖਾਂ ਨੂੰ ਵੀਜ਼ਾ ਹੀ ਕਿਉਂ ਦਿਤਾ ਜਾਂਦਾ ਹੈ? ਇਕ ਪਾਸੇ ਤਾਂ ਅਸੀ ਸਾਊਦੀ ਅਰਬ ਦੀ ਸਿਰਜਣਾ ਤੇ ਤਰੱਕੀ ਵਿਚ ਆਪਣਾ ਹਿੱਸਾ ਪਾ ਰਹੇ ਹਾਂ ਅਤੇ ਭਾਰਤ ਸਰਕਾਰ ਦੇ ਵਿਦੇਸ਼ੀ ਮੁਦਰਾ ਭੰਡਾਰ ਵਿਚ ਵਾਧਾ ਕਰ ਰਹੇ ਹਾਂ ਦੂਜੇ ਪਾਸੇ ਸਿੱਖ ਨਾਲ ਅਜਿਹਾ ਵਰਤਾਓ ਕਿਉਂ? ਨਵੇਂ ਆਏ ਸਿੱਖਾਂ ਨੂੰ ਇਥੋਂ ਦੇ ਸ਼ੇਖ ਭਾਰਤ ਵਾਪਸ ਭੇਜਣ ਦੀ ਧਮਕੀ ਦੇ ਕੇ ਉਨ੍ਹਾਂ ਦੇ ਕੇਸ ਕਤਲ ਕਰ ਦਿੰਦੇ ਹਨ ਜਾ ਦਿੱਲੀ ਅਤੇ ਬੰਬਈ ਬੈਠੇ ਵਿਚੋਲੇ (ਏਜੰਟ) ਹੀ ਭੋਲੇ-ਭਾਲੇ ਸਿੱਖਾਂ ਨੂੰ ਸੁਨਹਿਰੀ ਸੁਪਨੇ ਵਿਖਾ ਕੇ ਉਨ੍ਹਾਂ ਦੇ ਕੇਸ ਕਤਲ ਕਰਵਾ ਕੇ ਸਿੱਖੀ ਤੋਂ ਖਾਰਜ ਕਰੀ ਜਾ ਰਹੇ ਹਨ। ਭਾਰਤੀ ਅੰਬੈਸੀ ਜੋ ਰਿਆਦ ਵਿਖੇ ਸਥਿਤ ਹੈ ਉਸ ਨੇ ਸਿੱਖਾਂ ਦੀ ਪਹਿਚਾਨ ਲਈ ਪੇਪਰ ਤਾਂ ਦਿੱਤੇ ਸਨ ਪਰ ਉਨ੍ਹਾਂ ਪੇਪਰਾਂ ਉਪਰ ਸਾਊਦੀ ਹਕੂਮਤ (ਸਰਕਾਰ) ਵਲੋਂ ਕੋਈ ਮੋਹਰ (ਸੀਲ) ਨਾ ਹੋਣ ਕਰਕੇ ਪ੍ਰਵਾਨ ਨਹੀਂ ਕੀਤੇ ਜਾਂਦੇ। ਅਗਰ ਇਸ ਸਮਸਿਆ ਵਲ ਫੌਰੀ ਤੌਰ 'ਤੇ ਉਚ ਪੱਧਰੀ ਕਾਰਵਾਈ ਨਾ ਕੀਤੀ ਗਈ ਤਾਂ ਹਜ਼ਾਰਾਂ ਨੌਜਵਾਨਾਂ ਨੂੰ ਸਿੱਖੀ ਸਰੂਪ ਤੋਂ ਖਾਰਜ ਕਰਨ ਦੇ ਜ਼ਿੰਮੇਵਾਰ ਸਿੱਖ ਕੌਮ ਦੇ ਲੀਡਰ ਹੀ ਹੋਣਗੇ ਜੋ ਇਸ ਜਬਰ ਵਲ ਧਿਆਨ ਦੇਣ ਦੀ ਕੋਸ਼ਿਸ਼ ਨਹੀਂ ਕਰਦੇ। ਅਸੀਂ ਆਪਣਾ ਫਰਜ਼ ਨਿਭਾਉਂਦੇ ਹੋਏ ਆਪਨੂੰ ਅਤੇ ਸਮੂਹ ਸਿੱਖ ਕੌਮ ਨੂੰ ਅਪੀਲ ਕਰਦੇ ਹਾਂ ਕਿ ਇਸ ਸਿੱਖ ਮਾਰੂ (ਜਬਰ) ਸਮਸਿਆ ਦਾ ਹੱਲ ਜਲਦੀ ਤੋਂ ਜਲਦੀ ਲਭ ਕੇ ਜਾਂ ਸਰਕਾਰ ਪੱਧਰ ਤੇ ਗੱਲਬਾਤ ਕਰਕੇ ਸਿੱਖਾਂ ਨੂੰ ਇਸ ਅਪਮਾਨ ਵਾਲੀ ਜ਼ਿੰਦਗੀ ਤੋਂ ਬਚਾਇਆ ਜਾਵੇ। ਅਸੀਂ ਆਪ ਸਭ ਦੇ ਤਹਿ ਦਿਲੋਂ ਧੰਨਵਾਦੀ ਹੋਵਾਂਗੇ।

ਗੁਰੂ ਪੰਥ ਦੇ ਦਾਸ (ਮਹਿੰਦਰ ਸਿੰਘ ਅਤੇ ਕੁਲਜੀਤ ਸਿੰਘ) ਕੇ. ਕੇ. ਐਸ. ਸ੍ਰੀ ਹਫਰ-ਅਲ-ਵਤਨ —੩੧੯੯੧ ਕੇ. ਐਸ. ਏ.)

ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਊਦੀ ਅਰਬ ਦੇ ਸਫਾਰਤਖਾਨੇ ਭਾਰਤ ਦੇ ਗ੍ਰਹਿ ਮੰਤਰੀ ਵਿਦੇਸ਼ ਮੰਤਰੀ ਨੂੰ ਪੱਤਰ ਲਿਖ ਕੇ ਜ਼ੋਰਦਾਰ ਮੰਗ ਕੀਤੀ ਹੈ ਕਿ ਸਾਊਦੀ ਅਰਬ ਵਿਚ ਸਿੱਖਾਂ 'ਤੇ ਹੋ ਰਹੇ ਅਪਮਾਨ ਨੂੰ ਤੁਰੰਤ ਰੋਕਿਆ ਜਾਵੇ। ਸਿੱਖਾਂ ਨੂੰ ਸਵੈਮਾਨ ਨਾਲ ਅਰਬ ਵਿਚ ਕੰਮ ਕਰਨ ਦਿਤਾ ਜਾਵੇ। ਅੱਜ ਦੀ ਆਵਾਜ਼

੨੪-੨-੯੪

ਅਖਬਾਰਾਂ ਦੀ ਨਜ਼ਰ ਚੋਂ

## ਵਰਿਆਮ ਦਾ ਵਿਸ਼ੇਸ਼ ਅੰਕ

ਸੋਚ ਤੇ ਸ਼ਬਦਾਂ ਦਾ ਲੰਮਾ ਸਫਰ ਤੈਅ ਕਰਨ ਬਾਅਦ ਜਦ ਕਿਸੇ ਲੇਖਕ ਦਾ ਸਨਮਾਨ ਹੁੰਦਾ ਹੈ ਤਾਂ ਉਸ ਸਮੇਂ ਪੈਸਿਆਂ, ਯਾਦਗਾਰੀ ਚਿੰਨ੍ਹਾਂ ਅਤੇ ਹੋਰ ਤੋਹਫਿਆਂ ਨਾਲ ਉਸ ਨੂੰ ਨਿਵਾਜ ਦਿਤਾ ਜਾਂਦੇ। ਪਰ ਅਜੇਹੇ ਮੌਕੇ ਉਸ ਲੇਖਕ ਦੀ ਕਲਮ ਦੇ ਸਫਰ ਦੀ ਜਾਣਕਾਰੀ ਬਾਰੇ ਵਖ ਵਖ ਕਲਮਾਂ ਦੇ ਬੋਲ ਜੇ ਇਕ ਪੁਸਤਕ/ਪਰਚੇ/ਗਰੰਥ ਵਿਚ ਛਾਪ ਕੇ ਪੜ੍ਹਨ ਵਾਲੇ ਲੋਕਾਂ ਵਿਚ ਵੰਡੇ ਜਾਣ ਤਾਂ ਮੌਕੇ ਅਤੇ ਸਨਮਾਨ ਦਾ ਕੱਦ ਹੋਰ ਵਧ ਜਾਵੇ। ਅਜਿਹਾ ਹੋਣ ਨਾਲ ਲੋਕਾਂ ਨੂੰ ਇਹ ਪਤਾ ਲਗ ਸਕਦਾ ਕਿ ਲੇਖਕ ਦੀ ਕਲਮ 'ਚ ਕਿੰਨਾ ਕੁ ਦਮ ਹੈ ਅਤੇ ਉਸ ਦਾ ਸਨਮਾਨ ਕਿਉਂ ਕੀਤਾ ਗਿਆ। ਕਿਸੇ ਵੀ ਲੇਖਕ ਦਾ ਸਨਮਾਨ ਅਸਲ ਵਿਚ ਉਸ ਦੀਆਂ ਰਚਨਾਵਾਂ ਦਾ ਸਨਮਾਨ ਹੁੰਦਾ ਹੈ ਜਿਹੜੀਆਂ ਕਿ ਉਹ ਆਪਣੇ ਤਜਰਬੇ ਅਤੇ ਵਿਲੱਖਣ ਅਨੁਭਵ ਦੇ ਸਹਾਰੇ ਘਾਲਣਾ ਘਾਲ ਘਾਲ ਕੇ ਲਿਖਦੇ।

ਪਿਛਲੇ ਦਿਨੀਂ ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟਰਸਟ ਕੈਨੇਡਾ ਵਲੋਂ ਪੰਜਾਬੀ ਦੇ ਕਹਾਣੀਕਾਰ ਵਰਿਆਮ ਸੰਧੂ ਨੂੰ ਕੌਮਾਂਤਰੀ ਸਾਹਿਤ ਸ਼ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ ਜਲੰਧਰ ਵਿਚ ਦਿਤਾ ਗਿਆ ਤਾਂ ਇਸ ਮੌਕੇ ਜਲੰਧਰ ਤੋਂ ਹੀ ਛਪਦੇ 'ਵਰਿਆਮ' ਨਾਂ ਦੇ ਮਾਸਕ ਪਰਚੇ ਦੇ ਸੰਪਾਦਕ ਜਗਦੀਸ਼ ਸਿੰਘ ਨੇ ਆਪਣੇ ਸਾਥੀਆਂ ਅਤੇ ਸਹਿਯੋਗੀਆਂ ਦੇ ਸਹਿਯੋਗ ਸਦਕਾ ਪਰਚੇ ਦਾ ਨਵੰਬਰ 'ਚ 'ਵਰਿਆਮ ਸਿੰਘ ਸੰਧੂ ਅੰਕ' ਛਾਪ ਲਿਆ ਜਿਸ ਦੇ ੯੦ ਪੰਨਿਆਂ ਵਿਚ ਵਰਿਆਮ ਸੰਧੂ ਦੇ ਜੀਵਨ ਅਤੇ ਰਚਨਾਵਾਂ ਬਾਰੇ ਵਖ ਵਖ ਸਾਹਿਤਕਾਰਾਂ ਦੇ ਸ਼ਬਦਾਂ ਨੂੰ ਦਸਤਾਵੇਜ਼ ਵਜੋਂ ਅੰਕਤ ਕੀਤਾ ਗਿਆ। ਇਹ ਅੰਕ ਮਹਿਜ਼ 'ਵਰਿਆਮ' ਅਤੇ 'ਵਰਿਆਮ ਸੰਧੂ' ਵਿਚ ਨਾਵਾਂ ਦੀ ਸਾਂਝ ਕਾਰਨ ਹੀ ਨਹੀਂ ਛਾਪਿਆ ਗਿਆ ਸਗੋਂ ਪੰਜਾਬ ਦੀ ਤਾਜ਼ਾ-ਤਰੀਨ ਕਹਾਣੀ ਦੇ ਕੱਦ ਅਤੇ ਮਿਆਰ ਨੂੰ ਪਰਖਣ-ਜੋਖਣ ਦਾ ਗੰਭੀਰ ਯਤਨ ਕੀਤਾ ਗਿਆ। ਡਾ: ਅਤਰ ਸਿੰਘ, ਗੁਰਦਿਆਲ ਸਿੰਘ, ਗੁਰਬਚਨ ਭੁੱਲਰ, ਹਰਭਜਨ ਹਲਵਾਰਵੀ, ਰਘਬੀਰ ਸਿੰਘ ਸਿਰਜਣਾ, ਡਾ: ਸੁਤਿੰਦਰ ਸਿੰਘ ਨੂਰ, ਰਾਮ ਸਰੂਪ ਅਣਖੀ, ਗੁਰਬਚਨ, ਨਰੂਲਾ, ਗੁਰਲਾਲ ਸਿੰਘ, ਡਾ: ਟੀ. ਆਰ. ਵਿਨੋਦ ਅਤੇ ਹੋਰਨਾਂ ਨੇ ਵਰਿਆਮ ਸੰਧੂ ਦੀਆਂ ਰਚਨਾਵਾਂ ਬਾਰੇ ਵਖ ਵਖ ਪੱਖਾਂ ਤੋਂ ਲਿਖ ਕੇ ਪਾਠਕਾਂ ਨੂੰ ਸਾਰੇ ਪਾਸਿਆਂ ਤੋਂ ਜਾਣੂ ਕਰਾਉਣ ਦਾ ਵਧੀਆ ਯਤਨ ਕੀਤਾ।

ਪਰਚੇ 'ਵਰਿਆਮ' ਦੇ ਸੰਪਾਦਕ ਜਗਦੀਸ਼ ਸਿੰਘ ਨੇ 'ਸੱਜਣ ਸੋਈ ਨਾਲ ਮੈਂ...' ਵਿਚ ਆਪਣੇ ਵਲੋਂ ਲਿਖਦਿਆਂ ਲਿਖਿਆ ਕਿ ਅਠਾਰਾਂ ਸਾਲ ਪਹਿਲਾਂ 'ਵਰਿਆਮ' ਰਸਾਲੇ ਦਾ ਜਨਮ ਹੋਇਆ। ਐਮਰਜੈਂਸੀ ਵਿਚ ਹਰ ਲਿਖਤ ਸੈਂਸਰ ਤੋਂ ਪਾਸ ਕਰਾਉਣੀ ਪੈਂਦੀ ਸੀ। ਇਕ ਦਿਨ ਇਕ ਦੋਸਤ ਸੈਂਸਰ ਅਧਿਕਾਰੀ ਨੇ ਪਤੇ ਦੀ ਗੱਲ ਸਮਝਾਈ—'ਤੁਸੀਂ ਭਲੇ ਆਦਮੀ ਹੋ। ਤੱਤ ਦੀ ਗੱਲ ਮੈਂ ਤੁਹਾਨੂੰ ਦੱਸ ਦਿਆਂ। ਵਰਿਆਮ ਸੰਧੂ ਤੇ ਇਕ ਦੋ ਹੋਰ ਬੰਦਿਆਂ ਨੂੰ ਨਾ ਛਾਪੋ ਅਸੀਂ ਇਹ ਹੀ ਕੱਟਾਂਗੇ।' ਉਸ ਵੇਲੇ ਵਰਿਆਮ ਸੰਧੂ ਨੂੰ ਅਸੀਂ ਜਾਣਦੇ ਤਕ ਵੀ ਨਹੀਂ ਸਾਂ।"

ਕਮਾਲ ਇਹ ਹੈ ਕਿ ਇਸੇ ਮਾਸਕ ਪੱਤਰ 'ਵਰਿਆਮ' ਦਾ ਉਨੀਵੇਂ ਸਾਲ ਦਾ ਪਹਿਲਾ ਅੰਕ 'ਵਰਿਆਮ ਸਿੰਘ ਸੰਧੂ ਅੰਕ' ਛਾਪਿਆ ਗਿਆ।

ਕੁਝ ਇਕ ਲੇਖਕਾਂ ਨੂੰ ਛੱਡ ਕੇ ਬਾਕੀ ਸਭ ਦੀ ਰਾਇ ਅਤੇ ਟਿੱਪਣੀਆਂ ਸਹੀ ਵੀ ਹਨ ਅਤੇ ਸੰਤੁਲਿਤ ਵੀ। ਜਗਦੀਸ਼ ਸਿੰਘ ਨੇ ਵਰਿਆਮ ਸੰਧੂ ਨੂੰ ਪੰਜਾਬੀ ਕਹਾਣੀ ਦਾ ਮੁਕਟ ਆਖਿਆ ਜਿਸ ਨੂੰ ਹੋ ਸਕਦਾ ਬਹੁਤਿਆਂ ਵਲੋਂ ਅਤਿਕਥਨੀ ਸ਼ਬਦ ਦੇ ਮੋਹ ਦਾ ਸਮਝਿਆ ਜਾਵੇ। ਕੁਝ ਇਕ ਏਦਾਂ ਦੀਆਂ ਹੀ ਹੋਰ ਟਿੱਪਣੀਆਂ ਹਨ ਜਿਨ੍ਹਾਂ ਤੋਂ ਜੇ ਬਚਿਆ ਹੁੰਦਾ ਤਾਂ ਸ਼ਾਇਦ ਗੱਲ ਹੋਰ ਵੀ ਨਿੱਗਰ ਅਤੇ ਹੋਰ ਵੀ ਉਚੀ ਲਗਦੀ।

ਫੇਰ ਵੀ ਜਗਦੀਸ਼ ਸਿੰਘ ਦੇ ਯਤਨ ਦੀ ਪ੍ਰਸ਼ੰਸਾ ਕਰਨੀ ਹੀ ਬਣੇਗੀ ਜਿਸ ਨੇ ਮੌਕੇ ਦੇ ਅਰਥਾਂ ਨੂੰ ਸਮਝਿਆ ਅਤੇ ਵਰਿਆਮ ਦੇ ਸਹੀ ਅਰਥਾਂ ਵਿਚ ਬਹਾਦਰੀ ਦਿਖਾਈ ਅਤੇ ਪਰਚੇ ਦਾ ਵਿਸ਼ੇਸ਼ ਅੰਕ ਕੱਢਿਆ।

—ਸ਼ਾਮ ਸਿੰਘ

ਪੰਜਾਬੀ ਟ੍ਰਿਬਿਊਨ ੨੯-੧੧-੧੯੯੩

——

## ਵਰਿਆਮ

ਵਰਿਆਮ ਸੰਧੂ ਪੰਜਾਬ ਦੇ ਸਿਰਮੌਰ ਕਹਾਣੀਕਾਰਾਂ 'ਚੋਂ ਹੈ। ਅਜਿਹਾ ਸਮਰੱਥ ਕਹਾਣੀਕਾਰ ਜਿਸ ਨੇ ਪੰਜਾਬੀ ਕਹਾਣੀ ਨੂੰ ਬਹੁਪਰਤੀ ਸਰੂਪ ਪ੍ਰਦਾਨ ਕਰਨ 'ਚ ਅਹਿਮ ਭੂਮਿਕਾ ਨਿਭਾਈ। ਉਸ ਦੀਆਂ ਕਹਾਣੀਆਂ ਸਿਰਫ ਭਾਵੁਕਤਾ ਦੇ ਵਹਿਣ 'ਚ ਹੀ ਨਹੀਂ ਤੁਰੀਆਂ ਜਾਂਦੀਆਂ, ਸਗੋਂ ਉਹਨਾਂ 'ਚ ਸੂਝ ਦਾ ਅੰਸ਼ ਹੈ। ਤੇ ਪੰਜਾਬੀ ਦੇ ਇਸ ਸਮਰੱਥ ਕਹਾਣੀਕਾਰ ਬਾਰੇ ਮਾਸਿਕ ਵਰਿਆਮ ਨੇ ਆਪਣਾ ਵਿਸ਼ੇਸ਼ ਅੰਕ ਕਢਿਆ ਹੈ। ਇਸ ਵਿਚ ਡਾਕਟਰ ਅਤਰ ਸਿੰਘ,

ਗੁਰਦਿਆਲ ਸਿੰਘ ਨਾਵਲਕਾਰ, ਗੁਰਬਚਨ ਭੁੱਲਰ, ਹਰਭਜਨ ਹਲਵਾਰਵੀ, ਡਾਕਟਰ ਰਘੁਬੀਰ ਸਿੰਘ, ਡਾ: ਸਤਿੰਦਰ ਸਿੰਘ ਨੂਰ, ਰਾਮ ਸਰੂਪ ਅਣਖੀ, ਗੁਰਬਚਨ, ਸੁਰਿੰਦਰ ਸਿੰਘ ਨਰੂਲਾ, ਪ੍ਰੋ: ਗੁਰਲਾਲ ਸਿੰਘ, ਡਾ: ਬਲਕਾਰ ਸਿੰਘ, ਪਿਆਰਾ ਸਿੰਘ ਭੋਗਲ, ਆਰ. ਜੀ. ਵਰਮਾ, ਡਾ: ਸੁਰੇਸ਼ ਰਤਨ, ਪਵਿੱਤਰ ਕੌਰ, ਰਵਿੰਦਰ ਰਵੀ, ਅਨੂਪ ਸਿੰਘ ਨੂਰੀ, ਭੂਸ਼ਣ, ਰਵਿੰਦਰਪਾਲ ਕਾਲੜਾ, ਡਾ: ਬਲਦੇਵ ਸਿੰਘ ਧਾਲੀਵਾਲ, ਟੀ. ਆਰ. ਵਿਨੋਦ, ਲਾਲ ਸਿੰਘ ਕਹਾਣੀਕਾਰ, ਪ੍ਰੋ: ਨਿਰੰਜਨ ਸਿੰਘ ਢੇਸੀ ਦੇ ਵਰਿਆਮ ਸੰਧੂ ਦੀ ਸ਼ਖਸੀਅਤ ਤੇ ਉਸ ਦੇ ਰਚਨਾ ਸੰਸਾਰ ਦੀਆਂ ਵਖ ਵਖ ਪਰਤਾਂ ਫਰੋਲਦੇ ਲੇਖ/ਯਾਦਾਂ ਹਨ ਅਤੇ ਪਾਸ਼ ਤੇ ਔਲਖ ਦੇ 'ਭੱਜੀਆਂ ਬਾਹਾਂ' ਕਹਾਣੀ ਬਾਰੇ ਖ਼ਤ। ਇਹ ਅੰਕ ਵਰਿਆਮ ਸੰਧੂ ਨੂੰ ਪਾਠਕਾਂ ਦੇ ਹੋਰ ਵਧੇਰੇ ਨੇੜੇ ਲੈ ਕੇ ਗਿਆ ਹੈ। ਉਹ ਵਧੇਰੇ ਵਰਿਆਮ ਸੰਧੂ ਦੇ ਵਧੇਰੇ ਨੇੜੇ ਹੋਏ ਹਨ।

ਆਸ ਹੈ 'ਵਰਿਆਮ' ਆਪਣੀ ਵਿਸ਼ੇਸ਼ ਅੰਕਾਂ ਦੀ ਇਹ ਪਰੰਪਰਾ ਜਾਰੀ ਰੱਖੇਗਾ ਤੇ ਹੋਰ ਵੀ ਸਾਹਿਤਕਾਰਾਂ, ਸ਼ਖਸੀਅਤਾਂ ਨੂੰ ਪਾਠਕਾਂ ਸਾਹਮਣੇ ਇੰਨੇ ਬਹੁ-ਪਸਾਰੀ ਸੰਦਰਭ 'ਚ ਪੇਸ਼ ਕਰੇਗਾ। ਫਿਲਹਾਲ ਵਰਿਆਮ ਦੇ ਇਸ ਯਤਨ ਨੂੰ ਖੁਸ਼-ਆਮਦੀਦ।

—ਬਲਵੀਰ ਪਰਵਾਨਾ

ਨਵਾਂ ਜ਼ਮਾਨਾ ੬-੨-੧੯੯੪

ਸਪਤਾਹਕ ਸਤਿਜੁਗ ਨੇ ਵੀ ਡਾ. ਅਮਰ ਭਾਰਤੀ ਜੀ ਦਾ ਲਿਖਿਆ ਵਡਾ ਲੇਖ ਵਿਸ਼ੇਸ਼ ਅੰਕ ਬਾਰੇ ਛਾਪਿਆ ਹੈ। ਵਰਿਆਮ ਦੇ ਦਸੰਬਰ ਅੰਕ ਵਿਚ ਵੀ ਇਹ ਲੇਖ ਛਪ ਚੁਕਾ ਹੈ।

—ਸੰਪਾਦਕ

## ਡਾ. ਚਮਨ ਲਾਲ ਦਾ ਲੇਖ

ਸਾਡੇ ਧਿਆਨ ਵਿਚ ਇਹ ਗਲ ਲਿਆਂਦੀ ਗਈ ਹੈ ਕਿ ਡਾ. ਚਮਨ ਲਾਲ ਦਾ ਲਿਖਿਆ ੧੦ ਸਫਿਆਂ ਦਾ ਲੇਖ ਜਿਸ ਦਾ ਸਿਰਲੇਖ "ਵਰਿਆਮ ਸਿੰਘ ਸੰਧੂ ਦਾ ਕਥਾ ਜਗਤ" ਹੈ, ਵਰਿਆਮ ਸਿੰਘ ਸੰਧੂ ਅੰਕ ਦੇ ਪੰਨਾ ੩੯ ਤੋਂ ੪੯ ਤਕ ਛਾਪਿਆ ਗਿਆ ਹੈ ਪਰ ਇਸ ਲੇਖ ਨੂੰ ਤਤਕਰੇ ਵਿਚ ਦਰਜ ਨਹੀਂ ਕੀਤਾ ਗਿਆ। ਸਾਨੂੰ ਇਸ ਗਲ ਦਾ ਬਹੁਤ ਅਫਸੋਸ ਹੈ। ਤਤਕਰੇ ਵਿਚ ਛੱਪੇ ਨਾਮ ਦੀ ਆਪਣੀ ਮਹੱਤਤਾ ਹੁੰਦੀ ਹੈ। ਕਿਸੇ ਦੀ ਗਲਤੀ ਨਾਲ ਵੀ ਇਹ ਛਪਣੋਂ ਰਹਿ ਗਿਆ ਅਸੀਂ ਲੇਖਕ ਅਤੇ ਪਾਠਕਾਂ ਤੋਂ ਖਿਮਾ ਚਾਹੁੰਦੇ ਹਾਂ।

—ਸੰਪਾਦਕ

## ਡਾ: ਅਮਰ ਭਾਰਤੀ

ਡਾ: ਅਮਰ ਭਾਰਤੀ ਜੀ ਤੇ ੨੭ ਫਰਵਰੀ ਤੜਕੇ ਆਪਣੇ ਨਿਵਾਸ-ਅਸਥਾਨ ਜਨਕਪੁਰੀ ਨਵੀਂ ਦਿੱਲੀ ਵਿਚ ਵਿਚ ਦਿਲ ਦੇ ਰੋਗ ਦਾ ਹਮਲਾ ਹੋਇਆ। ਭਾਰਤੀ ਜੀ ਦੇ ਮਿੱਤਰ ਡਾ: ਮਨਜੀਤ ਸਿੰਘ ਹੋਰਾਂ ਦੀ ਮੁਢਲੀ ਸਹਾਇਤਾ ਬਾਦ ਉਹਨਾਂ ਨੂੰ ਦੀਨ ਦਿਆਲ ਉਪਾਧਿਆਏ ਹਸਪਤਾਲ ਵਿਚ ਦਾਖਲ ਕਰਾਇਆ ਗਿਆ। ਇਥੇ ਇਨ੍ਹਾਂ ਨੂੰ ਇਨਟੈਂਸਿਵ ਕੇਅਰ ਯੂਨਿਟ ਵਿਚ ਰਖਿਆ ਗਿਆ। ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪਤਾ ਲਗਾ ਤਾਂ ਆਪ ਨੇ ਤੁਰੰਤ ਸ. ਹੰਸਪਾਲ ਜੀ ਨੂੰ ਆਦੇਸ਼ ਦਿਤਾ ਕਿ ਭਾਰਤੀ ਜੀ ਨੂੰ ਦਿਲ ਦੇ ਰੋਗਾਂ ਦੇ ਸਰਵ-ਸਰੇਸ਼ਟ ਹਸਪਤਾਲ ਐਸਕਾਰਟ ਵਿਚ ਦਾਖਲ ਕਰਾਇਆ ਜਾਵੇ।

ਸਤਿਗੁਰੂ ਜੀ, ਹੰਸਪਾਲ ਜੀ ਅਤੇ ਸਾਧ ਸੰਗਤ ਭਾਰਤੀ ਜੀ ਦੇ ਮੁੜ ਸਿਹਤਯਾਬ ਹੋਣ ਵਾਸਤੇ ਯਤਨਸ਼ੀਲ ਰਹੇ।

ਭਾਰਤੀ ਜੀ ਘਰ ਆ ਗਏ ਹਨ। ਅਸੀਂ ਉਹਨਾਂ ਨਾਲ ਟੈਲੀਫੋਨ ਤੇ ਗਲਬਾਤ ਕੀਤੀ ਹੈ। ਉਹ ਕਮਜ਼ੋਰ ਹੋਣ ਦੇ ਬਾਵਜੂਦ ਚੜ੍ਹਦੀਆਂ ਕਲਾ ਵਿਚ ਹਨ।

ਅਮਰ ਭਾਰਤੀ ਜੀ ਨੇ ਆਪਣਾ ਜੀਵਨ ਸਾਹਿਤਕਾਰੀ ਦੇ ਲੇਖੇ ਲਾਇਆ। ਬੰਗਲਾ ਤੋਂ ਪੰਜਾਬੀ ਵਿਚ ਸਿਧੇ ਅਨੁਵਾਦ ਕਾਰਨ ਉਹਨਾਂ ਨੂੰ ਸਾਹਿਤ ਅਕੈਡਮੀ ਅਵਾਰਡ ਮਿਲ ਚੁੱਕਾ ਹੈ। ਦਾਰਸ਼ਨਿਕ ਮਸਲਿਆਂ ਤੇ ਉਹਨਾਂ ਦੀ ਜ਼ਬਰਦਸਤ ਪਕੜ ਹੈ ਅਤੇ "ਸਤਿਗੁਰ ਤਿਸ ਕਾ ਨਾਓ" ਵਰਗਾ ਗ੍ਰੰਥ ਉਹਨਾਂ ਦੀ ਕਲਮ ਤੋਂ ਨਿਕਲਿਆ ਹੈ। ਨਵਾਂ ਹਿੰਦੁਸਤਾਨ ਰੋਜ਼ਾਨਾ ਦੀ ਸੰਪਾਦਕੀ ਸਮੇਂ ਉਹਨਾਂ ਪਤਰਕਾਰੀ ਵਿਚ ਨਵੇਂ ਦਿਸਹੱਦੇ ਸਥਾਪਤ ਕੀਤੇ। ਉਹ ਯਾਤਰਾ ਕਰਨ ਅਤੇ ਯਾਤਰਾ ਲਿਖਣ ਵਿਚ ਮਸ਼ਹੂਰ ਹਨ। ਆਪ ਹੋਮਿਓਪੈਥ ਡਾਕਟਰ ਹੋਣ ਕਰਕੇ ਆਮ ਲੋਕਾਂ ਦੀ ਸਿਹਤ ਵਲੋਂ ਬਹੁਤ ਸੇਵਾ ਕਰਦੇ ਆ ਰਹੇ ਹਨ। ਡਾਕਟਰ ਅਮਰ ਭਾਰਤੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਸੀਮ ਸਨੇਹ ਅਤੇ ਕ੍ਰਿਪਾ ਦੇ ਪਾਤਰ ਹਨ। ਸ: ਹਰਵਿੰਦਰ ਸਿੰਘ ਹੰਸਪਾਲ ਅਤੇ ਹੋਰ ਮਿਤਰਾਂ ਨੇ ਉਹਨਾਂ ਦੇ ਇਲਾਜ ਵਾਸਤੇ ਬਹੁਤ ਨਸ ਭੱਜ ਕੀਤੀ ਹੈ।

ਅਸੀਂ ਸਮੂਹ ਲੇਖਕ ਵਰਗ ਅਤੇ ਮਿਤਰਾਂ ਦੇ ਦਿਲ ਦੀ ਆਵਾਜ਼ ਦੀ ਤਰਜਮਾਨੀ ਕਰਦੇ ਹੋਏ ਅਰਦਾਸ ਕਰਦੇ ਹਾਂ ਕਿ ਭਾਰਤੀ ਜੀ ਜਲਦੀ ਸੰਪੂਰਨ ਸਿਹਤਯਾਬ ਹੋਣ ਤੇ ਲੰਮੇ ਸਮੇਂ ਤਾਈਂ ਕਲਮ ਹੱਥ ਵਿਚ ਫੜੀ ਰਖਣ।

—ਜਗਦੀਸ਼ ਸਿੰਘ

# ਪ੍ਰਤੀਕ੍ਰਿਆ

ਤੁਹਾਡਾ ਵਰਿਆਮ ਦਾ ਵਰਿਆਮ ਸਿੰਘ ਸੰਧੂ ਅੰਕ ਲਾ-ਜਵਾਬ ਹੈ। ਕਾਸ਼ 'ਆਰਸੀ' ਵੀ ਕਦੇ ਅਜੇਹਾ ਹੀ ਕਿਸੇ ਲੇਖਕ ਦਾ ਨੰਬਰ ਕਢ ਸਕਣ ਦੇ ਸਮਰੱਥ ਹੋਵੇ।

**ਪ੍ਰੀਤਮ ਸਿੰਘ**
ਆਰਸੀ—ਦਿੱਲੀ-੬੪

ਤੁਸੀਂ ਸਾਡੇ ਪੰਜਾਬੀ ਦੇ ਸਮਰੱਥ ਕਹਾਣੀਕਾਰ ਵਰਿਆਮ ਸਿੰਘ ਸੰਧੂ ਬਾਰੇ ਵਿਸ਼ੇਸ਼ ਅੰਕ ਕੱਢ ਕੇ ਜਿਥੇ ਉਹਨਾਂ ਦਾ ਲੰਬਾ ਕੱਦ ਹੋਰ ਉਚਾ ਕਰਨ ਦਾ ਯਤਨ ਕੀਤਾ ਹੈ ਤਾਂ ਉਥੇ ਇਹ ਯਤਨ ਪਰਚੇ 'ਵਰਿਆਮ' ਲਈ ਵੀ ਮਾਣ ਵਾਲੀ ਗੱਲ ਹੈ। ਸਾਰੇ ਪਰਚੇ ਨੂੰ ਗਹੁ ਨਾਲ ਵਾਚਣ ਤੋਂ ਬਾਅਦ ਮੈਂ ਇਹ ਗੱਲ ਬੇਝਿਜਕ ਕਹਿ ਸਕਦਾ ਹਾਂ ਕਿ ਇਹ ਪੰਜਾਬੀ ਪਾਠਕਾਂ ਨੂੰ ਤੁਹਾਡੇ ਵਲੋਂ ਤੋਹਫਾ ਹੈ। ਕਹਾਣੀ ਪ੍ਰੇਮੀਆਂ ਤੇ ਸੰਧੂ ਹੋਰਾਂ ਦੇ ਸ਼ੁਭ-ਚਿੰਤਕਾਂ, ਪਾਠਕਾਂ ਤੇ 'ਫੈਨਾਂ' ਸਿਰ ਅਹਿਸਾਨ ਹੈ। ਤੁਸੀਂ ਮੁਬਾਰਕਬਾਦ ਦੇ ਹੱਕਦਾਰ ਹੋ। ਮੈਂ ਕਿੰਨੇ ਹੀ ਚਿਰ ਤੋਂ ਵਰਿਆਮ ਸੰਧੂ ਹੋਰਾਂ ਬਾਰੇ ਜਾਨਣ ਦਾ ਇਛੁਕ ਸਾਂ (ਚੰਗੇ ਲੇਖਕ ਬਾਰੇ ਹਰ ਕੋਈ ਹੁੰਦਾ ਹੈ) ਤੇ ਤੁਹਾਡੇ ਇਸ ਉਪਰਾਲੇ ਨਾਲ ਸਿਰਫ ਸੰਧੂ ਹੋਰਾਂ ਬਾਰੇ ਹੀ ਨਹੀਂ ਜਾਣਿਆ ਸਗੋਂ ਤੁਹਾਡੇ ਬਾਰੇ, ਤੁਹਾਡੀ ਮਿਹਨਤ ਬਾਰੇ ਤੁਹਾਡੇ ਅੰਦਰਲੇ ਸੰਪਾਦਕ ਬਾਰੇ, ਸਾਡੀ ਸਮੁੱਚੀ ਕਹਾਣੀ ਕਲਾ ਬਾਰੇ ਤੇ ਮਨਜੀਤ ਯਾਦਗਾਰੀ ਪੁਰਸਕਾਰ ਬਾਰੇ ਵੀ ਜਾਣਿਆ।

ਗੱਲ ਇਹ ਹੈ ਕਿ ਕਿਸੇ ਬਾਰੇ ਅੰਕ ਕੱਢ ਦੇਣਾ ਹੋਰ ਗੱਲ ਹੈ ਤੇ ਅੰਕ ਕਿਵੇਂ ਕੱਢਿਆ ਗਿਆ ਹੋਰ ਗੱਲ ਹੈ। ਬਿਲਕੁਲ ਵੱਖਰੀ। ਤੇ ਇਹ ਗੱਲ ਸਾਰੀ ਦੀ ਸਾਰੀ ਪਰਚੇ ਦੇ ਸੰਪਾਦਕ ਉਪਰ ਨਿਰਭਰ ਕਰਦੀ ਹੈ। ਤੁਸੀਂ ਕਿਹਨਾਂ ਵਿਦਵਾਨ ਆਲੋਚਕਾਂ ਤੋਂ ਗੱਲ ਕਹਾਉਂਦੇ ਹੋ? ਕਿਹੜੇ ਹਮ ਸੁਖਨ ਤੋਂ ਗੱਲ ਕਰਾਉਂਦੇ ਹੋ? ਜਿਸ ਬਾਰੇ ਅੰਕ ਕੱਢ ਰਹੇ ਹੋ ਕੀ ਉਸ ਦੇ ਰਚਨਾ ਸੰਸਾਰ ਨਾਲ ਨਿਆਂ ਕਰ ਰਹੇ ਹੋ? ਤੇ ਪਿਆਰੇ ਸੰਪਾਦਕ ਜੀ ਤੁਸੀਂ ਇਸ ਅੰਕ ਨਾਲ ਇਕ ਸੂਝਵਾਨ ਮਿਹਨਤੀ ਤੇ ਸੰਪਾਦਨ ਦੀ ਗਹਿਰੀ ਨਜ਼ਰ ਰੱਖਣ ਵਾਲੇ ਸੰਪਾਦਕ ਦੇ ਤੌਰ ਉਤੇ ਸਥਾਪਿਤ ਹੋਏ ਹੋ। ਜਿਨ੍ਹਾਂ ਵਿਦਵਾਨਾਂ ਨੇ ਚਾਹੇ ਉਹ ਸ੍ਰੀ ਅਤਰ ਸਿੰਘ ਹੋਣ, ਰਘਬੀਰ ਸਿੰਘ ਹੋਣ, ਸਤਿੰਦਰ ਸਿੰਘ ਨੂਰ ਹੋਣ, ਟੀ. ਆਰ. ਵਿਨੋਦ ਹੋਣ, ਗੁਰਲਾਲ ਸਿੰਘ ਹੋਣ, ਬਲਦੇਵ ਧਾਲੀਵਾਲ ਹੋਣ ਜਾਂ ਨਾਵਲਕਾਰ ਗੁਰਦਿਆਲ ਸਿੰਘ ਹੋਵੇ, ਰਾਮ ਸਰੂਪ ਅਣਖੀ ਜਾਂ ਕਹਾਣੀਕਾਰ ਗੁਰਬਚਨ ਭੁਲਰ ਹੋਵੇ ਜਾਂ ਹੋਰ ਸਮਕਾਲੀ ਜਿਨ੍ਹਾਂ ਤੋਂ ਤੁਸਾਂ ਗੱਲਾਂ ਕਰਾਈਆਂ ਨੇ, ਇਹਨਾਂ ਉਪਰਲੇ ਨਾਵਾਂ ਤੇ ਕੋਈ ਵੀ ਉਂਗਲ ਨਹੀਂ ਧਰ ਸਕਦਾ। ਇਹ ਉਹ ਨਾਂਅ ਹਨ ਜਿਹਨਾਂ ਦੀ ਆਖੀ ਅਰਥ ਰਖਦੀ ਹੈ। ਜਿਹਨਾਂ ਦੀ ਗੱਲ ਥੱਲੇ ਲਕੀਰ ਖਿੱਚੀ ਜਾ ਸਕਦੀ ਹੈ।

ਤੁਹਾਡੇ ਵਲੋਂ ਸੰਪਾਦਕੀ ਵਿਚ ਗੁਰਬਾਣੀ ਦੀਆਂ ਤੁਕਾਂ ਦੇ ਹਵਾਲੇ ਨਾਲ ਕੀਤੀਆਂ ਵਰਿਆਮ ਸੰਧੂ ਬਾਰੇ ਗੱਲਾਂ ਨਾਲ ਮੈਨੂੰ ਇਉਂ ਜਾਪਿਆ ਜਿਵੇਂ ਮੈਂ ਇੰਨੇ ਸੌਖੇ ਤੇ ਸਾਦੇ ਸ਼ਬਦਾਂ ਰਾਹੀਂ ਵਰਿਆਮ ਸੰਧੂ ਹੋਰਾਂ ਬਾਰੇ ਸਾਰੇ ਦਾ ਸਾਰਾ ਜਾਣ ਲਿਆ ਹੋਵੇ।

ਪੰਜਾਬੀ ਵਿਚ ਪਰਚਾ ਕੱਢਣਾ 'ਸਿਰ ਤਲੀ ਰੱਖਣ ਵਾਲੀ ਗੱਲ ਹੈ। ਉਂਝ ਤਾਂ ਤੁਸੀਂ ਬੜੇ ਚਿਰ ਤੋਂ ਸਿਰ ਤਲੀ ਧਰੀ ਫਿਰਦੇ ਓ (ਮੈਂ ਵਰਿਆਮ ਬਾਰੇ ਤੇ ਤੁਹਾਡੇ ਬਾਰੇ ਕਿੰਨਾ ਕੁਝ ਹੀ ਜਾਣਦਾ ਹਾਂ), ਪਰ ਮੈਨੂੰ ਲਗਦੈ ਕਿ ਸਿਰ ਤਲੀ ਤੇ ਧਰਨ ਦਾ ਸੁਆਦ ਵੀ ਕਦੇ ਕਦੇ ਆਉਂਦੈ। ਵਰਿਆਮ ਸੰਧੂ ਬਾਰੇ ਅੰਕ ਕੱਢ ਕੇ ਤੁਸੀਂ ਇਹ ਸੁਆਦ ਜ਼ਰੂਰ ਮਾਣਿਆ ਹੋਊ।

ਤੰਗੀਆਂ ਤੁਰਸ਼ੀਆਂ ਦੇ ਬਾਵਜੂਦ ਪਿਆਰੀ ਪੰਜਾਬੀ ਜ਼ਬਾਨ ਲਈ ਜੂਝ ਰਹੇ ਪਿਆਰੇ ਤੇ ਸਤਿਕਾਰੇ ਜਗਦੀਸ਼ ਜੀ ਤੁਹਾਨੂੰ ਪ੍ਰਣਾਮ। ਤੁਹਾਨੂੰ ਤੁਹਾਡੀ ਇਹ ਦਲੇਰੀ ਮੁਬਾਰਕ!

**ਸੁਖਜੀਤ, ਮਾਨੇਵਾਲ**

ਜਨਵਰੀ ਦਾ ਵਰਿਆਮ ਪੜ੍ਹ ਕੇ ਹੱਟਿਆ ਹਾਂ। ਸੰਪਾਦਕੀ ਪੜ੍ਹ ਕੇ ਦੋਵਾਂ ਤਰ੍ਹਾਂ ਦੇ ਭਾਵਾਂ ਨਾਲ ਘਿਰਿਆ ਬੈਠਾ ਹਾਂ। ਦੁੱਖ 'ਚ ਵੀ ਤੇ ਖੁਸ਼ੀ 'ਚ ਵੀ। ਦੁੱਖ ਤਾਂ ਅਗੇ ਵੀ ਹੁੰਦਾ ਰਹਿੰਦਾ ਹੈ ਕਿ ਸਨਮਾਨਯੋਗ ਲੇਖਕਾਂ ਪਤਰਕਾਰਾਂ ਨਾਲ ਇਉਂ ਕਿਉਂ ਹੁੰਦੈ? ਇਸ ਲਈ ਇਹ ਪੜ੍ਹ ਕੇ ਕਿ ਇਹ ਡਰਾਮੇਬਾਜ਼ ਸਿਆਸਤਦਾਨ ਕੀ ਕਰ ਰਹੇ ਹਨ ਦੁਖ ਹੋਇਆ ਹੈ ਤੇ ਖੁਸ਼ੀ ਇਸ ਲਈ ਕਿ ਤੁਸੀਂ ਖਰੀਆਂ ਖਰੀਆਂ ਸੁਣਾਈਆਂ ਨੇ। ਤੁਹਾਡੀ ਲੇਖਣੀ ਨੂੰ, ਤੁਹਾਡੀ ਸੋਚ ਨੂੰ ਤੇ ਸੰਪਾਦਕੀ ਨੂੰ ਆਦਰ ਨਾਲ ਸਿਰ ਝੁਕਾਉਂਦਾ ਹਾਂ।

ਖਿਲਰੇ ਪੱਤਰੇ ਖੁਸ਼ਬੋਦਾਰ ਫੁੱਲ ਬਣ ਜਾਣਗੇ। ਖਿੜਾਈ ਚਲੋ, ਉਡੀਕ ਰਹੇਗੀ। ਸੰਧੂ ਹੋਰਾਂ ਦੀ ਕਹਾਣੀ ਛਾਪ ਕੇ ਬੜਾ ਚੰਗਾ ਕੀਤਾ। ਬੜੀ ਹੀ ਵਧੀਆ ਕਹਾਣੀ ਹੈ। ਅਗੇ ਵੀ ਪੜ੍ਹੀ ਸੀ ਪਰ ਹੁਣ ਫੇਰ ਪੜ੍ਹ ਕੇ ਸੁਆਦ ਆ ਗਿਆ।

ਕਿਤੇ ਕਿਤੇ ਆਪਣਾ, ਸੰਪਾਦਕ ਦਾ ਹੱਕ ਵਰਤ ਲਿਆ ਕਰੋ। (ਸਤਿਗੁਰੂ ਸਿਖ ਕੀ ਕਰੇ ਪ੍ਰਿਤਪਾਲ) ਕੁੱਤੇ ਕੁੱਤੀ ਦਾ ਨਾਂਅ ਕਿਸੇ ਪ੍ਰੇਮੀ ਜੋੜੇ ਦੇ ਨਾਂ ਤੇ ਰਖਣਾ? ਮਨ ਦੁਖੀ

ਹੋਇਆ। ਇਸ ਨਾਲ ਸਾਡੀ ਸਮਝ ਦਾ ਪਤਾ ਵੀ ਲਗਦੈ... ਪਰਦਾ ਰਖ ਲਿਆ ਕਰੋ...ਉਂਜ ਵੀ ਇਸ ਘਟਨਾ ਦਾ ਕੋਈ ਅਰਥ ਵੀ ਨਹੀਂ ਸੀ ਖਾਸ...ਇਕ ਗਲ ਹੋਰ ਸਿਖਾਂ ਦਾ ਦਬਾਅ ਨਾਲ ਬੋਲੀ ਤੋਂ ਰੋਕਣਾ। ਹੁੰਦਾ ਤੇ ਬੜਾ ਕੁਝ ਹੈ ਪਰ ਸਾਰਾ ਹੀ ਲਿਖਣ ਯੋਗ ਨਹੀਂ ਹੁੰਦਾ ਤੇ ਉਸ ਵਿਚੋਂ ਸਾਰਾ ਹੀ ਛੱਪਣ ਯੋਗ ਨਹੀਂ ਹੁੰਦਾ। ਖੈਰ ਤੁਸੀਂ ਸਿਆਣੇ ਹੋ...। ਖੁਰਸ਼ੀਦੀ ਜੀ ਤਾਂ ਵਧੀਆਂ ਗਲਾਂ ਕਰਦੇ ਹੀ ਰਹਿੰਦੇ ਨੇ। ਘੋੜੀ ਵਾਲੀ ਘਟਨਾ ਸਾਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਚਾਨਣ ਪਾ ਜਾਂਦੀ ਹੈ। ਦਸ ਜਾਂਦੀ ਹੈ ਕਿ 'ਸੱਚੇ ਪਾਤਸ਼ਾਹ ਕਿਹੋ ਜਿਹੇ ਹੁੰਦੇ ਨੇ।

ਵਾਤਾਵਰਨ ਸੰਬੰਧੀ 'ਵਰਿਆਮ' ਜੋ ਯੋਗਦਾਨ ਪਾ ਰਿਹਾ ਹੈ ਉਸ ਨੂੰ ਕਦੇ ਵੀ ਅਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਇਸ ਵਾਰੀ ਦਾ ਲੇਖ ਜਗਰੂਪ ਸਿੰਘ ਹੋਰਾਂ ਦਾ ਬੜੀ ਮਿਹਨਤ ਨਾਲ ਲਿਖਿਆ ਹੋਇਆ ਹੈ। ਇਹ ਚੰਗਾ ਉਪਰਾਲਾ ਹੈ। ਇਸ ਲੇਖ ਨੇ ਬੜਾ ਕੁਝ ਸਮਝ ਇਆ ਹੈ।

ਸੰਪਾਦਕੀ ਲਈ ਦੁਬਾਰਾ ਸ਼ੁਕਰੀਆ ਤੇ ਇਸ ਤਰ੍ਹਾਂ ਦੀਆਂ ਗਲਾਂ ਕਰਨ ਲਈ ਤੁਹਾਨੂੰ ਮੁਬਾਰਕਬਾਦ।

**ਸੁਖਜੀਤ**
ਮਾਨੇਵਾਰ

ਵਰਿਆਮ ਦੀ ਵਰਿਆਮ ਸੰਧੂ ਅੰਕ ਦੀ ਕਾਰਗੁਜ਼ਾਰੀ ਦੀ ਪ੍ਰਸੰਸਾ ਲੈਕੇ ਏਥੇ ਆਇਆਂ ਇਸ ਗੱਲ ਦੀ ਸੰਤੁਸ਼ਟੀ ਤਾਂ ਹੈ ਹੀ ਤੁਹਾਡੀ ਘਾਲਣਾ ਦੀ ਸਫਲਤਾ ਤੇ ਪ੍ਰਸੰਨਤਾ ਭੀ ਪੂਰੀ ਹੈ। ਕਲਮ ਦੇ ਕਾਮਿਆਂ ਨੇ ਹਮੇਸ਼ਾ ਵਰਿਆਮ ਤੋਂ ਸ਼ਾਬਾਸ਼ ਲਈ ਹੈ। ਉਤਸ਼ਾਹ ਲਿਆ ਹੈ। ਪੰਜਾਬੀ ਮਾਂ ਨੂੰ ਅਜਿਹੇ ਦੁਲਾਰਿਆਂ ਤੇ ਜ਼ਰੂਰ ਹੀ ਲਾਡ ਆਉਂਦਾ ਹੈ। ਮਾਣ ਹੁੰਦਾ ਹੈ। ਗੁਰੂ ਕਿਰਪਾ ਕਰੇ ਤੁਹਾਡਾ ਇਹ ਪੈਂਡਾ ਸਦਾ ਸਰਲ ਸਪਸ਼ਟ ਰਹੇ।......ਉਮੀਦ ਹੈ ਹੁਣ ਇਹ ਸੰਘਰਸ਼ ਜਾਰੀ ਰਹੇਗਾ। ਵਰਿਆਮ ਦੇ ਦਰਸ਼ਨ ਇਸ ਧਰਤੀ ਤੇ ਹੁੰਦੇ ਹੀ ਰਹਿਣਗੇ...

**ਕੁਲਦੀਪ ਸਿੰਘ ਮੀਲੂ**
ਹਾਇਡਾ ਡਰਾਈਵ
ਕਲੀਅਰ ਬਰੂਕ ਬੀ ਸੀ ਕੈਨੇਡਾ

ਜਨਵਰੀ ਅੰਕ ਵਿਚ ਵਰਿਆਮ ਸਿੰਘ ਸੰਧੂ ਦੀ ਕਹਾਣੀ 'ਆਪਣਾ ਆਪਣਾ ਹਿਸਾ' ਕਿਰਸਾਨੀ ਗਰੀਬੀ ਦਾ ਬੜਾ ਪ੍ਰਭਾਵਸ਼ਾਲੀ ਚਿਤ੍ਰਣ ਹੈ ਅਤੇ ਦਿਲ ਨੂੰ ਛੂਹ ਜਾਂਦਾ ਹੈ। 'ਭੱਜੀਆਂ ਬਾਹੀਂ' ਤੇ 'ਵਾਪਸੀ' ਕਹਾਣੀਆਂ ਜੇ ਬਹੁਤ ਲੰਮੀਆਂ ਹਨ ਤਾਂ ਦੋ ਦੋ ਕਿਸ਼ਤਾਂ ਵਿਚ ਦੇ ਦਿਓ। ਚੰਗੀ ਕਹਾਣੀ ਦਾ ਜੇ ਨਾਂ ਲਿਆ ਹੈ, ਹੁਣ ਪੜ੍ਹਾਓ ਵੀ ਤਾਂ ਸਹੀ।

**ਸੁਖਰਾਜ ਸਿੰਘ**
ਫਾਜ਼ਿਲਕਾ ਕੋਆਪਰੇਟਿਵ ਸ਼ੂਗਰ ਮਿਲ
ਫਾਜ਼ਿਲਕਾ।

...ਪਰਚੇ ਦੀਆਂ ਰਚਨਾਵਾਂ ਮਿਆਰੀ ਤੇ ਪੜ੍ਹਨਯੋਗ ਹੁੰਦੀਆਂ ਹਨ। ਮੈਨੂੰ ਕੋਈ ਹਾਸ-ਵਿਅੰਗ ਅਤੇ ਹਾਸ-ਸੀਰੀਅਲ ਹਸਾ ਨਹੀਂ ਸਕਿਆ, ਪਰ ਤੁਹਾਡਾ 'ਖਿਲਰੇ ਪੱਤਰੇ' ਪੜ੍ਹ ਕੇ ਮੈਂ ਬਹੁਤ ਹੱਸਿਆ, ਖਾਸ ਤੌਰ ਤੇ ਸਾਈਕਲ ਤੋੜਣ ਤੇ ਸੁਭਾਵਕ ਦੱਸਣ ਵਾਲੀ ਗੱਲ ਤੇ। ਮੈਨੂੰ ਆਪਣਾ ਬਚਪਨ ਯਾਦ ਆ ਗਿਆ। ਤੁਹਾਡੀ ਤਾਂ ਲੇਖਣੀ ਕਮਾਲ ਦੀ ਹੈ ਬਾਈ। ਸੱਚਮੁਚ ਮੈਂ ਬੜਾ ਹੱਸਿਆ ਹਾਂ—ਬਹੁਤ ਦੇਰ ਬਾਦ।......

**ਗੁਰਦਿਆਲ ਰੌਸ਼ਨ**
ਲੁਧਿਆਣਾ

ਮੈਂ "ਦਖਨ ਦੇਸਿ ਹਰੀ ਕਾ ਬਾਸਾ" ਬੜੇ ਗਹੁ ਨਾਲ ਪੜ੍ਹਦਾ ਰਿਹਾ ਹਾਂ। ਬਹੁਤ ਹੀ ਅਸਰ ਭਰਪੂਰ ਅਤੇ ਸੁਆਦਲੀ ਬੋਲੀ ਵਿਚ ਤੁਸੀਂ ਲਿਖਿਆ ਹੈ। ਇਹ ਲੇਖ ਬਹੁਤ ਹੀ ਸ਼ਲਾਘਾ ਯੋਗ ਲੇਖ ਹੈ। ਤੁਹਾਨੂੰ ਢੇਰ ਸਾਰੀਆਂ ਮੁਬਾਰਕਾਂ। ਸ੍ਰੀ ਸਤਿਗੁਰੂ ਜੀ ਵਲੋਂ ਤੁਹਾਨੂੰ "ਆਸ਼ੀਰਵਾਦ" ਸ਼ੀਲਡ ਤੇ ਬਹੁਤ ਸਾਰੇ ਇਨਾਮ ਪ੍ਰਾਪਤ ਹੋਏ, ਬਹੁਤ ਖੁਸ਼ੀ ਹੋਈ। ਸ੍ਰੀ ਸਤਿਗੁਰੂ ਜੀ ਦਾ ਇਸ ਇਜ਼ਤ ਵਾਸਤੇ ਤੁਹਾਡਾ ਨਾਮ ਚੁਣਨਾ ਬਹੁਤ ਹੀ ਦਰੁਸਤ ਸੀ। ਮਹਿਸੂਸ ਕਰਦਾ ਹਾਂ ਕਿ ਮੈਂ ਬੰਗਲੌਰ ਸਮਾਗਮ ਤੋਂ ਕਿਉਂ ਵਾਂਜਿਆ ਰਹਿ ਗਿਆ।.........

**ਊਧਮ ਸਿੰਘ (ਕੈਪਟਨ)**
ਲਖਨਊ

——

ਮਹਾਂ ਪੁਰਸ਼, 'ਖਿੱਲਰੇ ਪੱਤਰੇ' ਲਿਖ ਕੇ ਖਿੱਲਰੇ ਇਤਿਹਾਸ ਨੂੰ ਸਮੇਟਣ ਦੇ ਉਦਮ ਲਈ ਦਾਸ ਦੀ ਮੁਬਾਰਕ ਕਬੂਲ ਫੁਰਮਾਓ। ਅਸੀਂ ਆਪ ਜੀ ਨੂੰ ਇਕ ਮਹਾਂ ਪੁਰਸ਼ ਸੰਪਾਦਕ ਦੇ ਰੂਪ ਵਿਚ ਹੀ ਜਾਣਦੇ ਸਾਂ ਸਾਨੂੰ ਇਲਮ ਨਹੀਂ ਸੀ ਇਹ ਸੰਤ ਸਾਹਿਤ ਦਾ ਵੀ ਸਿਪਾਹੀ ਹੈ-ਨਹੀਂ ਸੱਚ ਜਰਨੈਲ ਹੈ। ਵਰਿਆਮ ਇਸ ਕਾਲਮ ਨਾਲ ਹੋਰ ਵੀ ਸੁਹਣਾ ਤੇ ਸਿਹਤਮੰਦ ਹੋਵੇਗਾ ਇਹ ਮੇਰੀ ਉਮੀਦ ਹੀ ਨਹੀਂ ਵਿਸ਼ਵਾਸ ਹੈ।

**ਪ੍ਰੋ: ਜੀ. ਐਸ. ਬੁੱਟਰ**
ਡੀ. ਐਮ. ਕਾਲਜ ਮੋਗਾ

ਜਨਵਰੀ ਦਾ ਵਰਿਆਮ ਪੜ੍ਹਿਆ ਤੇ ਅਨੰਦ ਮਾਣਿਆ। ਪਿਆਰੇ ਵਰਿਆਮ ਸੰਧੂ ਨੇ ਨੇਕ ਕਾਰਜ ਕੀਤਾ ਕਿ ਤੁਹਾਨੂੰ ਨੇਕ ਕਾਰੇ ਲਾ ਦਿਤਾ ਹੈ। ਤੁਹਾਡੀ ਸਾਇਕਲ ਯਾਤਰਾ ਤੇ ਵਾਰਤਾ ਬੜੀ ਦਿਲਚਸਪ ਹੈ। ਆਪਣੀ ਜੀਵਨੀ ਦੇ ਖਿਲਰੇ ਪੱਤਰੇ ਜਾਰੀ ਰੱਖੋ। ਇਹ ਨੇਕ-ਨਹਾਦ ਇਤਿਹਾਸਕ ਸਾਇਕਲ ਕਿਸੇ ਕਬਾੜੀ ਦੇ ਹੱਥਾਂ ਵਿਚ ਜਾਣ ਤੋਂ ਬਚਾਓ। ਇਹੋ ਜੇਹੀਆਂ ਇਤਿਹਾਸਕ ਵਸਤਾਂ ਸਾਂਭਣ ਲਈ ਹੁੰਦੀਆਂ ਹਨ ਜਿਸ ਨੂੰ ਤੁਹਾਡੇ ਵਰਗੇ ਪਤਰਕਾਰ ਹਜ਼ਾਰਾਂ ਮੀਲ ਮੰਜ਼ਲਾਂ ਮਾਰ ਕੇ ਪਾਕਿਸਤਾਨ ਤੋਂ ਸਹੀ ਸਲਾਮਤ ਬਚਾ ਕੇ ਆਪਣੇ ਭਾਰਤ ਵਿਚ ਲਿਆਂਦਾ ਹੈ।

ਖਿਲਰੇ ਪਤਰੇ ਹਰ ਮਹੀਨੇ ਵਰਿਆਮ ਦੇ ਹਵਾਲੇ ਕਰੋ। ਕੋਈ ਵੀ ਮਿਠੀ ਜਾਂ ਕੌੜੀ ਯਾਦ ਵਰਿਆਮ ਤੋਂ ਛੁਪਾਣੀ ਨਹੀਂ ਚਾਹੀਦੀ।

ਉਡੀਕਦਾ ਹਾਂ ਆਪਣੀ ਉਹ ਯਾਦ ਵਰਿਆਮ ਦੇ ਪੰਨਿਆਂ ਤੇ ਕਦੋਂ ਆਵੇਗੀ ਜਿਸ ਵਿਚ ਮੈਂ ਤੇ ਜਗਦੀਸ਼ ਜੀ ਗੁਲਮਰਗ ਕਸ਼ਮੀਰ ਤੋਂ ਅਗੇ ਹਜ਼ਾਰ ਫੁਟ ਉਚਾਈ ਤੇ ਖਿਲਨ ਮਰਗ ਵਿਖੇ ਤੂਫਾਨੀ ਬਰਫ ਤੇ ਘੋੜੇ ਦੌੜਾਂਦੇ ਰਹੇ ਸਾਂ।

ਤੁਸੀਂ ਆਪਣੇ ਐਡੀਟੋਰੀਅਲ "ਪੰਜਾਬੀ ਸਪਤਾਹ" ਵਿਚ ਗਿਲਾ ਕੀਤਾ ਹੈ ਕਿ ਗਣਤੰਤਰ ਦਿਵਸ, ਸਰਕਾਰੀ ਜਾਂ ਗੈਰ-ਸਰਕਾਰੀ ਸਮਾਗਮਾਂ ਤੇ ਸ੍ਰੀ ਭੈਣੀਆਣਾ ਸਾਹਿਬ ਵਰਗੇ ਸ਼ਰੋਮਣੀ ਪਤਰਕਾਰ ਨੂੰ ਵੀ ਨਹੀਂ ਬੁਲਾਇਆ ਜਾਂਦਾ ਹੈ। ਅਸਲ ਗਲ ਇਹ ਹੈ ਇਹਨਾਂ ਸਮਾਗਮਾਂ ਵਿਚ ਬਹੁਤੀ ਪੁਲਸ ਆਪਣੇ ਵੱਡੇ ਅਫਸਰਾਂ ਦੀ ਰੱਖਿਆ ਕਰਦੀ ਹੈ। ਜਿਥੇ ਮੁਖ ਮੰਤਰੀ ਤੇ ਵਜ਼ੀਰ ਪਹੁੰਚੇ ਹੋਣ, ਉਥੇ ਸਾਹਿਤਕਾਰਾਂ ਨੂੰ ਕੋਈ ਨਹੀਂ ਪੁਛਦਾ।

ਆਪਣੇ ਤਜਰਬੇ ਦੀ ਗਲ ਕਰਦਾ ਹਾਂ। ਅੱਠ ਨਵੰਬਰ ੧੯੯੨ ਨੂੰ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਲੋਂ ਪੰਜਾਬੀ ਭਵਨ ਵਿਚ ਇਕ ਬੜਾ ਭਰਪੂਰ ਸਮਾਗਮ ਸੀ। ਉਸ ਵਿਚ ਪੰਜਾਬੀ ਦੇ ੧੦ ਲੇਖਕਾਂ ਨੂੰ ਸ. ਕਰਤਾਰ ਸਿੰਘ ਧਾਲੀਵਾਲ ਅਵਾਰਡ ਦੇ ਸੰਬੰਧ ਵਿਚ ਸਨਮਾਨਤ ਕੀਤਾ ਜਾਣਾ ਸੀ। ਇਸ ਵਿਚ ਇਕ ਸ਼ਾਲ, ਮੋਮੈਂਟੋ ਤੇ ਗਿਆਰਾਂ ਹਜ਼ਾਰ ਰੁਪਏ ਦੀ ਥੈਲੀ ਭੇਟ ਹੋਣੀ ਸੀ। ਸਨਮਾਨਤ ਕੀਤੇ ਜਾਣ ਵਾਲੇ ਇਹਨਾਂ ਲੇਖਕਾਂ ਵਿਚ ਕਿਰਪਾਲ ਸਿੰਘ ਕਸੇਲ, ਡਾ: ਟਿਵਾਣਾ, ਐਸ. ਐਸ. ਨਰੂਲਾ, ਪ੍ਰਭਜੋਤ ਕੌਰ ਤੇ ਇਹਨਾਂ ਸਤਰਾਂ ਦਾ ਲੇਖਕ ਵੀ ਸੀ। ਡਾ. ਹਰਿਭਜਨ ਸਿੰਘ ਸਭ ਤੋਂ ਅਖੀਰਲੀ ਕੁਰਸੀ ਤੇ ਸ਼ਸ਼ੋਭਤ ਸਨ। ਪੰਡਾਲ ਖੱਚਾ ਖੱਚ ਭਰਿਆ ਹੋਇਆ ਸੀ। ਸਮਾਗਮ ਦੇ ਪ੍ਰਧਾਨ ਡਾ: ਮਨਮੋਹਨ ਸਿੰਘ ਕੇਂਦਰੀ ਵਿਤ ਮੰਤਰੀ, ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ, ਪੰਜਾਬ ਦੇ ਮੁਖ ਮੰਤਰੀ ਸ: ਬੇਅੰਤ ਸਿੰਘ ਤੇ ਕਈ ਮੰਤਰੀ ਪਧਾਰੇ ਹੋਏ ਸਨ। ਸਾਰੇ ਸਨਮਾਨਤ ਕੀਤੇ ਜਾਣ ਵਾਲੇ ਲੇਖਕਾਂ ਨੂੰ ਬੜੀਆਂ ਕੀਮਤੀ ਪੁਸ਼ਾਕਾਂ ਨਾਲ ਜੜੀਆਂ ਸੁਨਹਿਰੀ ਕੁਰਸੀਆਂ ਤੇ ਇਕ ਨੁਕਰ ਵਿਚ ਪਿਛੇ ਕਰਕੇ ਬਿਠਾਇਆ ਗਿਆ ਸੀ। ਉਨ੍ਹਾਂ ਦੇ ਅਗੇ ਕਰਕੇ ਸਰਕਾਰੀ ਕਰਮਚਾਰੀ ਜਾਂ ਫੋਟੋਗਰਾਫਰ ਖੜੋਤੇ ਹੋਏ ਸਨ। ਮਤਲਬ ਇਹ ਕਿ ਜਿਨ੍ਹਾਂ ਲੇਖਕਾਂ ਦਾ ਸਨਮਾਨ ਹੋਣਾ ਸੀ ਉਹਨਾਂ ਨੂੰ ਦਰਸ਼ਕ ਨਹੀਂ ਸਨ ਵੇਖ ਸਕਦੇ ਤੇ ਨਾ ਹੀ ਲੇਖਕ ਆਪਣੇ ਪਿਆਰੇ ਦਰਸ਼ਕਾਂ ਨੂੰ। ਦੋਹਾਂ ਦਰਮਿਆਨ ਇਕ ਆਹਨੀ ਦੀਵਾਰ ਖੜੋਤੀ ਹੋਈ ਸੀ ਤੇ ਸਨਮਾਨਤ ਕੀਤੇ ਜਾਣ ਵਾਲੇ ਲੇਖਕ ਆਪਣੀ ਇਸ ਪ੍ਰਾਪਤੀ ਤੇ ਖੁਸ਼ ਨਹੀਂ ਸਨ ਨਜ਼ਰ ਆਉਂਦੇ। ਸਮਾਗਮਾਂ ਦੇ ਪਰਬੰਧਕਾਂ ਤੇ ਸਰਕਾਰ ਨੂੰ ਸਾਹਿਤਕਾਰਾਂ ਦੇ ਇਸ ਤਰ੍ਹਾਂ ਦੇ ਸਨਮਾਨਾਂ ਸਮੇਂ ਦੂਰ-ਦ੍ਰਿਸ਼ਟੀ ਤੋਂ ਕੰਮ ਲੈਣਾ ਚਾਹੀਦਾ ਹੈ।

ਪਿਆਰਾ ਸਿੰਘ ਦਾਤਾ

ਦਿੱਲੀ।

ਵਰਿਆਮ ਦਾ "ਵਰਿਆਮ ਸਿੰਘ ਸੰਧੂ" ਅੰਕ ਪੜ੍ਹ ਕੇ ਤਸੱਲੀ ਹੋ ਗਈ ਮਨ ਦੀ। ਇਤਨਾ ਵਧੀਆ ਤੇ ਸਾਰਥਕ ਅੰਕ ਕਢਣ ਤੇ ਬਹੁਤ ਬਹੁਤ ਮੁਬਾਰਕਾਂ ਦੇ ਨਾਲ ਹੀ ਸਤਿਗੁਰੂ ਜੀ ਦੇ ਪਾਵਨ ਚਰਨਾਂ ਵਿਚ "ਵਰਿਆਮ" ਤੇ ਇਸ ਦੇ ਸੁਘੜ ਮਿਠ ਬੋਲੜੇ 'ਮਲਾਹ' ਜਗਦੀਸ਼ ਸਿੰਘ ਜੀ ਨੂੰ ਹੋਰ ਵੀ ਚੜ੍ਹਦੀ ਕਲਾ ਬਖਸ਼ਿਸ਼ ਹੋਵੇ, ਇਹ ਅਰਦਾਸ ਹੈ।

"ਦਸੰਬਰ ੧੯੯੩ ਦੇ ਅੰਕ ਦਾ ਦੋ ਵਾਰੀ ਪਾਠ ਕਰ ਲਿਆ ਏ। ਮੁਰਸ਼ਦ ਬੁਟਰਵੀ ਜੀ ਦੀ ਮੁਖ ਪੰਨੇ ਤੇ ਛਪੀ "ਬਾਤ" ਦਿਲ ਨੂੰ ਧੂਹ ਪਾ ਦਿੰਦੀ ਹੈ। ਸ੍ਰੀ ਰਾਮ ਸਰੂਪ ਅਣਖੀ ਦੇ ਇਸ ਅੰਕ ਵਿਚ ਦਰਸ਼ਨ ਹੋਏ ਹਨ ਸ਼ਾਲਾ ਇਹ ਹੋਰ ਵੀ ਸਾਂਝ ਦੀਆਂ ਬਾਤਾਂ ਪਾਉਂਦੇ ਰਹਿਣ, "ਦਖਨ ਦੇਸਿ ਹਰੀ ਕਾ ਬਾਸਾ" ਬੰਗਲੌਰ ਯਾਤਰਾ ਦਾ ਅੱਜ ਭੋਗ ਪਿਆ ਹੈ ਇਸ ਅੰਕ ਵਿਚ। ਭਾਵੇਂ ਮੈਂ ਇਹ ਯਾਤਰਾ ਆਪ ਭੀ ਪਰਿਵਾਰ ਸਮੇਤ ਤੁਹਾਡੇ ਨਾਲ ਹੀ ਕੀਤੀ ਹੈ ਤੇ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਵੇਖਿਆ, ਸੁਣਿਆ ਤੇ ਮਾਣਿਆ ਹੈ ਪਰ ਇਹ ਪੜ੍ਹ ਕੇ ਇੰਜ ਲਗਦਾ ਹੈ ਕਿ ਤੁਸੀਂ ਟੀ. ਵੀ. ਕੈਮਰੇ ਵਾਲਿਆਂ ਵਾਂਗੂ ਵਧੀਆ ਵਧੀਆ ਸੀਨ ਕਲਮ ਬੰਦ ਕਰਕੇ ਸਾਨੂੰ ਫਿਰ ਦਰਸ਼ਨ ਕਰਵਾਏ ਹਨ। ਤੁਹਾਡੇ ਤੇ ਬੜੀ ਕਿਰਪਾ ਹੈ। ਹੋਰ ਭੀ ਹੋਵੇ। ਇਸ ਅਰਦਾਸ ਨਾਲ ਸ਼ੁਭ ਕਾਮਨਾਵਾਂ।

ਹਰਭਜਨ ਸਿੰਘ

ਉਚੇ ਨਿਟਵੀਅਰ ਲੁਧਿਆਣਾ।

Registered No. PB/JL—253 MONTHLY WARIAM MARCH-FEBRUARY 1994
Ladowali Raod, Jalandhar-144001
Registered with the Registrar of News Papers for India No. 26453/75

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੯, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

Phones : Office : 252841
„ : 251034
Resi. : 684544

**PLEASE CONTACT**

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕ
ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।
ਫੋਨ 222543—ਨਿਵਾਸ 56289